ਸਚਿੱਤਰ ਜੀਵਨ ਸਾਖੀਆਂ

# ਦਸ ਗੁਰੂ ਸਾਹਿਬਾਨ



ਡਾ. ਅਜੀਤ ਸਿੰਘ ਔਲਖ

ਸਚਿੱਤਰ ਜੀਵਨ ਸਾਖੀਆਂ

# ਦਸ ਗੁਰੂ ਸਾਹਿਬਾਨ



ਡਾ. ਅਜੀਤ ਸਿੰਘ ਔਲਖ




ਭਾ: ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ (ਪੰਜਾਬ) ਭਾਰਤ।

ਸਚਿੱਤਰ ਜੀਵਨ ਸਾਖੀਆਂ

# ਦਸ ਗੁਰੂ ਸਾਹਿਬਾਨ



ISBN: 81-7601-751-5

ਦੂਜੀ ਐਡੀਸ਼ਨ ਮਈ 2011

ਭੇਟਾ : 225-00



ਪ੍ਰਕਾਸ਼ਕ :

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਫੋਨ : (0183) 2542346, 2547974

ਫੈਕਸ : (0183) 5017488

E-mail : csjssales@hotmail.com, csjspurchase@yahoo.com

Visit our Website : www.csjs.com

ਪ੍ਰਿੰਟਰ :

ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ।

ਫੋਨ : 0183-2705003, 5095774

Printed & Bound in India

# ਤਤਕਰਾ













ੴ

ਸਤਿਨਾਮੁ ਕਰਤਾ ਪੁਰਖੁ ਨਿਰਭਉ

ਨਿਰਵੈਰੁ ਅਕਾਲ

ਮੂਰਤਿ ਅਜੂਨੀ ਸੈਭੰ

ਗੁਰਪ੍ਰਸਾਦਿ





# ਸ੍ਰੀ ਗੁਰੂ ਨਾਨਕ ਦੇਵ ਜੀ

ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।
ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।
ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।
ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ॥

(ਭਾਈ ਗੁਰਦਾਸ ਜੀ, ਵਾਰ ੧/੨੭)

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਬਿਕ੍ਰਮੀ ਸੰਮਤ ਕੱਤਕ ਸੁਦੀ ਪੂਰਨਮਾਸ਼ੀ 1526 ਮੁਤਾਬਕ 20 ਅਕਤੂਬਰ 1469 ਈਸਵੀ, ਤਲਵੰਡੀ ਰਾਇ ਭੋਇ ਜ਼ਿਲ੍ਹਾ ਸ਼ੇਖੂਪੁਰਾ, ਪਾਕਿਸਤਾਨ ਵਿਚ ਹੋਇਆ। ਉਸ ਭਾਗਸ਼ਾਲੀ ਨਗਰ ਤਲਵੰਡੀ ਦਾ ਨਾਂ ਬਾਅਦ ਵਿਚ ਗੁਰੂ ਜੀ ਦੇ ਨਾਂ ਤੇ ਨਨਕਾਣਾ ਸਾਹਿਬ ਪੈ ਗਿਆ ਹੈ।

ਗੁਰੂ ਨਾਨਕ ਦੇਵ ਜੀ ਦੇ ਪਿਤਾ ਦਾ ਨਾਂ ਮਹਿਤਾ ਕਲਿਆਣ ਦਾਸ ਸੀ, ਪਰ ਇਲਾਕੇ ਵਿਚ ਉਹ ਮਹਿਤਾ ਕਾਲੂ ਕਰਕੇ ਹੀ ਪ੍ਰਸਿੱਧ ਸਨ। ਉਨ੍ਹਾਂ ਦੀ ਮਾਤਾ ਜੀ ਦਾ ਨਾਂ ਤ੍ਰਿਪਤਾ ਦੇਵੀ ਸੀ ਤੇ ਉਨ੍ਹਾਂ ਦੀ ਭੈਣ ਨਾਨਕੀ ਗੁਰੂ ਨਾਨਕ ਦੇਵ ਜੀ ਤੋਂ ਪੰਜ ਸਾਲ ਵੱਡੀ ਸੀ।





ਸਾਡੇ ਦੇਸ਼ ਵਿਚ ਵੱਡੇ ਲੜਕੇ ਦੇ ਪੈਦਾ ਹੋਣ 'ਤੇ ਬਹੁਤ ਖੁਸ਼ੀਆਂ ਮਨਾਈਆਂ ਜਾਂਦੀਆਂ ਹਨ । ਜਦ ਦਾਈ ਨੇ ਮਹਿਤਾ ਕਾਲੂ ਜੀ ਨੂੰ ਦੱਸਿਆ ਕਿ ਉਨ੍ਹਾਂ ਦੇ ਘਰ ਇਕ ਪ੍ਰਭਾਵਸ਼ਾਲੀ ਅਤੇ ਅਨੋਖਾ ਬਾਲਕ ਪੈਦਾ ਹੋਇਆ ਹੈ ਤਾਂ ਮਹਿਤਾ ਕਾਲੂ ਜੀ ਬਹੁਤ ਖੁਸ਼ ਹੋਏ। ਦਾਈ ਨੇ ਉਹਨਾਂ ਨੂੰ ਦੱਸਿਆ ਕਿ ਬੱਚੇ ਦੇ ਜਨਮ ਸਮੇਂ ਕਮਰੇ ਵਿਚ ਇਕ ਅਦਭੁਤ ਚਾਨਣ ਹੋਇਆ ਅਤੇ ਕੁਝ ਖੁਸ਼ੀ ਭਰੀਆਂ ਵਿਸਮਾਦਮਈ ਆਵਾਜ਼ਾਂ ਬਾਲਕ ਨੂੰ ਜੀ ਆਇਆਂ ਕਹਿੰਦੀਆਂ ਸੁਣੀਆਂ ਗਈਆਂ।

ਮਹਿਤਾ ਕਾਲੂ ਜੀ ਨੇ ਵੀ ਬਾਲਾ ਗੁਰੂ ਦੀ ਜਨਮ-ਪੱਤਰੀ ਤਿਆਰ ਕਰਨ ਵਾਸਤੇ ਜੋਤਿਸ਼ੀ ਹਰਦਿਆਲ ਪੰਡਿਤ ਨੂੰ ਆਪਣੇ ਘਰ ਬੁਲਾਇਆ। ਜਦ ਉਸ ਪੰਡਿਤ ਨੇ ਬਾਲਕ ਦੇ ਦਰਸ਼ਨ ਕੀਤੇ ਤਾਂ ਉਸ ਨੇ ਅਦਭੁਤ ਪ੍ਰਕਾਰ ਦਾ ਸੁੱਖ ਅਤੇ ਸਕੂਨ ਅਨੁਭਵ ਕੀਤਾ। ਕਾਫੀ ਦੇਰ ਤਕ ਬਾਲਕ ਵਿਚਲੇ ਰੱਬੀ ਨੂਰ ਨੂੰ ਵੇਖਦਾ ਹੋਇਆ ਉਹ ਮਹਿਤਾ ਕਾਲੂ ਜੀ ਨੂੰ ਕਹਿਣ ਲੱਗਾ, "ਮਹਿਤਾ ਜੀ ਤੁਸੀਂ ਬੜੇ ਭਾਗਾਂ ਵਾਲੇ ਹੋ ਜਿਸ ਦੇ ਘਰ ਵਿਚ ਅਜਿਹਾ ਰੱਬੀ ਰੂਪ ਪੁੱਤਰ ਪੈਦਾ ਹੋਇਆ ਹੈ, ਇਹ ਪਾਤਸ਼ਾਹਾਂ ਦਾ ਸੱਚਾ ਪਾਤਸ਼ਾਹ ਹੋਵੇਗਾ ਅਤੇ ਕੁਲ ਦੁਨੀਆਂ ਵਿਚ ਇਸ ਦਾ ਰਾਜ ਹੋਵੇਗਾ, ਸਭ



ਧਰਮਾਂ ਵਾਲੇ ਇਸ ਦੇ ਸੱਚੇ ਧਰਮ ਨੂੰ ਮੰਨਣਗੇ। ਇਹ ਵੱਡੇ-ਵੱਡੇ ਡਾਕੂ ਅਤੇ ਜ਼ਾਲਮਾਂ ਦਾ ਦਿਲ ਜਿੱਤ ਲਵੇਗਾ ਅਤੇ ਉਨ੍ਹਾਂ ਨੂੰ ਸੱਚ ਦੇ ਮਾਰਗ 'ਤੇ ਪਾਵੇਗਾ। ਇਹ ਇਕ ਨਿਆਰਾ ਹੀ ਪੰਥ ਚਲਾਏਗਾ ਜਿਹੜਾ ਜੁਗਾਂ ਜੁਗਾਂ ਤਕ ਅਟੱਲ ਰਹੇਗਾ।"

ਗੁਰੂ ਨਾਨਕ ਦੇਵ ਜੀ ਬਚਪਨ ਵਿਚ ਹੀ ਇਕ ਅਨੋਖੇ ਬਾਲਕ ਸਨ। ਉਨ੍ਹਾਂ ਦੀਆਂ ਖੇਡਾਂ ਅਤੇ ਖਿਡਾਉਣੇ ਵੀ ਆਮ ਬੱਚਿਆਂ ਨਾਲੋਂ ਵੱਖਰੇ ਸਨ। ਉਹ ਬਹੁਤ ਛੋਟੀ ਉਮਰ ਵਿਚ ਹੀ ਪਰਮਾਰਥ ਦੀਆਂ ਗੱਲਾਂ ਕਰਨ ਲੱਗ ਗਏ ਸਨ। ਜਿਹੜਾ ਵੀ ਵਿਅਕਤੀ ਪਰਮਾਤਮਾ ਬਾਰੇ, ਮਨੁੱਖੀ ਜੀਵਨ ਬਾਰੇ ਜਾਂ ਮਨੁੱਖ ਦੇ ਜਨਮ ਮਰਨ ਬਾਰੇ ਗੱਲ ਕਰਦਾ ਉਹ ਉਨ੍ਹਾਂ ਨੂੰ ਬਹੁਤ ਚੰਗਾ ਲੱਗਦਾ। ਸਾਧੂ ਮਹਾਤਮਾ ਆਦਿ ਵੀ ਉਨ੍ਹਾਂ ਨੂੰ ਬੜੇ ਪਿਆਰੇ ਲੱਗਦੇ। ਅਜਿਹੇ ਲੋਕਾਂ ਦੀ ਸੇਵਾ ਕਰਨਾ ਉਹ ਬਹੁਤ ਚੰਗਾ ਸਮਝਦੇ ਅਤੇ ਉਨ੍ਹਾਂ ਦੀ ਰੋਟੀ ਪਾਣੀ ਨਾਲ ਸੇਵਾ ਵੀ ਕਰਦੇ।

ਜਦ ਬਾਲਾ ਪ੍ਰੀਤਮ ਜੀ ਛੇ ਸਾਲਾਂ ਦੇ ਹੋਏ ਤਾਂ ਮਹਿਤਾ ਕਾਲੂ ਜੀ ਨੇ ਉਨ੍ਹਾਂ ਨੂੰ ਪਿੰਡ ਦੇ ਪਾਂਧੇ ਗੋਪਾਲ ਦਾਸ ਪਾਸ



ਪੜ੍ਹਨ ਲਈ ਭੇਜ ਦਿੱਤਾ। ਪੰਡਿਤ ਗੋਪਾਲ ਦਾਸ ਪੰਜਾਬੀ, ਹਿੰਦੀ ਅਤੇ ਸੰਸਕ੍ਰਿਤ ਦਾ ਵਿਦਵਾਨ ਸੀ। ਗੁਰੂ ਜੀ ਬੜੇ ਚਾਅ ਅਤੇ ਖੁਸ਼ੀ ਨਾਲ ਪੜ੍ਹਦੇ ਸਨ ਅਤੇ ਕੁੱਝ ਸਮੇਂ ਵਿਚ ਹੀ ਉਨ੍ਹਾਂ ਸਭ ਕੁੱਝ ਸਿੱਖ ਲਿਆ ਜਿਹੜਾ ਕਿ ਪਾਂਧੇ ਨੂੰ ਆਉਂਦਾ ਸੀ। ਪੰਡਿਤ ਆਪਣੇ ਸ਼ਿਸ਼ ਦੀ ਅਨੋਖੀ ਕਾਬਲੀਅਤ ਵੇਖ ਕੇ ਬਹੁਤ ਹੈਰਾਨ ਸੀ। ਉਹ ਕਹਿੰਦਾ, "ਮੈਂ ਤਾਂ ਵਿਸ਼ਵਾਸ ਨਹੀਂ ਕਰ ਸਕਦਾ ਕਿ ਇੰਨੀ ਛੋਟੀ ਉਮਰ ਵਿਚ ਬਾਲਕ ਏਨਾ ਹੁਸ਼ਿਆਰ ਅਤੇ ਲਿਆਕਤ ਵਾਲਾ ਹੋ ਸਕਦਾ ਹੈ। ਜੋ ਕੁਝ ਵੀ ਮੈਂ ਇਸ ਨੂੰ ਸਿਖਾਉਂਦਾ ਹਾਂ, ਇਹ ਸਭ ਕੁੱਝ ਝੱਟ ਸਿੱਖ ਲੈਂਦਾ ਹੈ ਜਿਵੇਂ ਕਿ ਪਹਿਲਾਂ ਹੀ ਜਾਣਦਾ ਹੋਵੇ। ਮੈਂ ਤਾਂ ਕਾਫੀ ਸਮੇਂ ਤੋਂ ਬੱਚਿਆਂ ਨੂੰ ਪੜ੍ਹਾ ਰਿਹਾ ਹਾਂ, ਪਰ ਅਜਿਹਾ ਸ਼ਿਸ਼ ਤਾਂ ਮੈਨੂੰ ਕਦੇ ਨਹੀਂ ਮਿਲਿਆ।"

ਇਕ ਦਿਨ ਪਾਂਧੇ ਨੇ ਵੇਖਿਆ ਕਿ ਗੁਰੂ ਜੀ ਆਪਣੀ ਪੱਟੀ ਲਿਖ ਰਹੇ ਸਨ। ਜਦ ਕਾਫੀ ਸਮੇਂ ਤਕ ਉਹ ਪਾਂਧੇ ਪਾਸ ਨਾ ਆਏ ਤਾਂ ਪਾਂਧਾ ਆਪ ਉੱਠ ਕੇ ਉਨ੍ਹਾਂ ਪਾਸ ਗਿਆ ਅਤੇ ਪੱਟੀ ਵਿਖਾਉਣ ਲਈ ਕਿਹਾ। ਗੁਰੂ ਜੀ ਨੇ ਪੱਟੀ ਉਨ੍ਹਾਂ ਨੂੰ ਫੜਾ ਦਿੱਤੀ। ਪਾਂਧਾ ਪੱਟੀ ਵੇਖ ਕੇ ਹੈਰਾਨ ਰਹਿ ਗਿਆ। ਉਸ ਪੱਟੀ ਉਤੇ ਬਰੀਕ ਕਲਮ ਨਾਲ ਛੰਦਾਬੰਦੀ ਵਿਚ ਬਹੁਤ ਕੁੱਝ ਲਿਖਿਆ ਹੋਇਆ ਸੀ। ਪਾਂਧਾ ਪੜ੍ਹਦਾ ਪੜ੍ਹਦਾ ਸਰੂਰ ਵਿਚ ਆ ਗਿਆ। ਸਾਰੀ ਪੱਟੀ ਉੱਤੇ ਸੀਹਰਫੀ ਵਾਂਗ, ਪੰਜਾਬੀ ਦੇ ਪੈਂਤੀ ਅੱਖਰਾਂ ਅਨੁਸਾਰ ਪੈਂਤੀ ਅੱਖਰੀ ਲਿਖੀ ਹੋਈ ਸੀ।



ਜਦ ਗੁਰੂ ਜੀ ਨੇ ਪੰਜਾਬੀ, ਹਿੰਦੀ ਅਤੇ ਸੰਸਕ੍ਰਿਤ ਦੀ ਪੜ੍ਹਾਈ ਖਤਮ ਕਰ ਲਈ ਤਾਂ ਉਨ੍ਹਾਂ ਨੂੰ ਮੌਲਵੀ ਪਾਸ ਫਾਰਸੀ ਦੀ ਪੜ੍ਹਾਈ ਵਾਸਤੇ ਦਾਖਲ ਕਰਵਾਇਆ ਗਿਆ। ਉਨ੍ਹਾਂ ਸਮਿਆਂ ਵਿਚ ਇਸਲਾਮੀ ਹਕੂਮਤ ਹੋਣ ਕਰਕੇ ਦਫਤਰੀ ਪੱਤਰ-ਵਿਹਾਰ ਦੀ

ਬੋਲੀ ਫਾਰਸੀ ਸੀ। ਇਸ ਲਈ ਫਾਰਸੀ ਪੜ੍ਹਿਆ ਹੀ ਅਸਲੀ ਅਰਥਾਂ ਵਿਚ ਪੜ੍ਹਿਆ ਲਿਖਿਆ ਸਮਝਿਆ ਜਾਂਦਾ ਸੀ। ਬਾਲਾ ਪ੍ਰੀਤਮ ਦੀ ਵੀ ਫਾਰਸੀ ਦੀ ਪੜ੍ਹਾਈ ਕਰਨ ਵਿਚ ਬੜੀ ਦਿਲਚਸਪੀ ਸੀ। ਇਸ ਲਈ ਉਨ੍ਹਾਂ ਨੇ ਫਾਰਸੀ ਵੀ ਛੇਤੀ ਪੜ੍ਹ ਲਈ। ਕੁਝ ਹੀ ਸਮੇਂ ਵਿਚ ਬਾਲਾ ਗੁਰੂ ਆਪਣੇ ਸਭ ਸਾਥੀਆਂ ਨਾਲੋਂ ਅੱਗੇ ਲੰਘ ਗਏ ਸਨ।

ਜਦ ਗੁਰੂ ਜੀ ਨੌਂ ਸਾਲਾਂ ਦੇ ਹੋ ਗਏ ਤਾਂ ਜਨੇਊ ਸੰਸਕਾਰ ਬਾਰੇ ਸਲਾਹ ਕੀਤੀ ਗਈ। ਮਿਥੇ ਦਿਨ ਘਰ ਦੇ ਪ੍ਰੋਹਤ ਪੰਡਿਤ ਹਰਦਿਆਲ ਪਹੁੰਚ ਗਏ। ਘਰ ਵਿਚ ਇਕ ਉੱਚੀ ਥਾਂ 'ਤੇ ਇਕ ਚਿਟਾਈ ਵਿਛਾਈ ਅਤੇ ਕੁਝ ਮੰਤਰ ਪੜ੍ਹ ਕੇ ਪੰਡਿਤ ਨੇ ਉਸ ਦੇ ਇਰਦ-ਗਿਰਦ ਇਕ ਲਕੀਰ ਖਿੱਚੀ ਅਤੇ ਆਪ ਚਿਟਾਈ 'ਤੇ ਬਿਰਾਜ ਗਏ। ਗੁਰੂ ਜੀ ਨੂੰ ਪੰਡਿਤ ਦੇ ਸਾਹਮਣੇ ਬਿਠਾ ਦਿੱਤਾ ਗਿਆ। ਸਾਰੀਆਂ ਰਸਮਾਂ ਪੂਰੀਆਂ ਕਰਕੇ ਪੰਡਿਤ ਹਰਦਿਆਲ ਨੇ ਗੁਰੂ ਨਾਨਕ ਦੇ ਗਲ ਵਿਚ ਜਨੇਊ ਪਾਉਣ ਵਾਸਤੇ ਆਪਣੀ ਬਾਂਹ ਉੱਚੀ ਕੀਤੀ। ਪਰ ਉਨ੍ਹਾਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦ ਉਨ੍ਹਾਂ ਵੇਖਿਆ ਕਿ ਗੁਰੂ ਜੀ ਨੇ ਆਪਣੇ ਹੱਥ ਨਾਲ ਪ੍ਰੋਹਤ ਦੀ ਜਨੇਊ ਵਾਲੀ ਬਾਂਹ ਪਿੱਛੇ ਧੱਕ ਦਿੱਤੀ ਅਤੇ ਜਨੇਊ ਪਾਉਣ ਤੋਂ ਨਾਂਹ ਕਰ ਦਿੱਤੀ। ਉਹ ਕਹਿਣ ਲੱਗੇ, ਪੰਡਿਤ ਜੀ, "ਪਹਿਲਾਂ ਮੈਨੂੰ ਦੱਸੋ ਕਿ ਜਨੇਊ ਪਾਉਣ ਦਾ ਕੀ ਲਾਭ ਹੈ, ਪਹਿਲਾਂ ਮੈਨੂੰ ਵਿਸਥਾਰ ਨਾਲ ਸਮਝਾਓ ਤੇ ਫਿਰ ਜਨੇਊ ਮੇਰੇ ਗਲ ਵਿਚ ਪਾਓ।

ਮੈਨੂੰ ਅਜਿਹਾ ਜਨੇਊ ਚਾਹੀਦਾ ਹੈ ਜਿਹੜਾ ਕਿ ਮੇਰੀ ਆਤਮਾ ਦੇ ਨਾਲ ਪਰਲੋਕ ਵਿਚ ਵੀ ਮੇਰਾ ਸਾਥ ਦੇਵੇ, ਜੇ ਤੁਹਾਡੇ ਪਾਸ ਐਸਾ ਕੋਈ ਜਨੇਊ ਹੈ ਤਾਂ ਉਹ ਜ਼ਰੂਰ ਮੈਨੂੰ ਪਾ ਦੇਵੋ।" ਪੰਡਿਤ ਲਾ-ਜਵਾਬ ਹੋ ਗਿਆ।

ਇਕ ਦਿਨ ਪਿਤਾ ਮਹਿਤਾ ਜੀ ਨੇ ਸੋਚਿਆ ਕਿ ਉਨ੍ਹਾਂ ਦਾ ਪੁੱਤਰ ਵਿਹਲਾ ਹੋਣ ਕਰਕੇ ਉਦਾਸ ਰਹਿੰਦਾ ਹੈ, ਇਸ ਨੂੰ ਜੰਗਲਾਂ ਉਜਾੜਾਂ ਵਿਚ ਘੁੰਮਣ ਦਾ ਬਹੁਤ ਸ਼ੌਕ ਹੈ, ਜਿਸ ਤੋਂ ਅਸੀਂ ਇਸ ਨੂੰ ਵਰਜਦੇ ਰਹਿੰਦੇ ਹਾਂ। ਇਸ ਲਈ ਕਿਉਂ ਨਾ ਕੋਈ ਐਸਾ ਉਪਬੰਧ ਸੋਚਿਆ ਜਾਵੇ ਕਿ ਸਾਡਾ ਪੁੱਤਰ ਆਪਣੇ ਆਪ ਨੂੰ ਬੇਕਾਰ ਨਾ ਸਮਝੇ ਅਤੇ ਕੁੱਝ ਕੰਮ ਵੀ





ਕਰਦਾ ਰਵ੍ਹੇ। ਇਸ ਲਈ ਮਹਿਤਾ ਜੀ ਨੇ ਇਹ ਸਲਾਹ ਕੀਤੀ ਕਿ ਪੁੱਤਰ ਨਾਨਕ ਨੂੰ ਮੱਝਾਂ ਚਾਰਨ ਦੀ ਜ਼ਿੰਮੇਵਾਰੀ ਸੌਂਪ ਦਿੱਤੀ ਜਾਵੇ। ਇਸ ਬਾਰੇ ਜਦ ਉਨ੍ਹਾਂ ਆਪਣੇ ਪੁੱਤਰ ਨਾਲ ਗੱਲ ਕੀਤੀ ਤਾਂ ਉਹ ਝੱਟ ਮੰਨ ਗਏ। ਉਹ ਰੋਜ਼ ਮੱਝਾਂ ਨੂੰ ਜੰਗਲ ਵਿਚ ਛੱਡ ਦਿੰਦੇ ਅਤੇ ਆਪ ਸਮਾਧੀ ਲਾ ਕੇ ਕਿਸੇ ਦਰੱਖਤ ਹੇਠ ਬੈਠੇ ਰਹਿੰਦੇ।

ਇਕ ਦਿਨ ਜਦ ਉਹ ਪ੍ਰਭੂ ਨਾਲ ਸੁਰਤ ਜੋੜ ਕੇ ਲੇਟੇ ਹੋਏ ਸਨ ਤਾਂ ਕਾਫੀ ਸਮਾਂ ਬੀਤ ਜਾਣ ਕਾਰਨ ਦਰੱਖਤ ਦਾ ਪਰਛਾਵਾਂ ਫਿਰ ਗਿਆ ਅਤੇ ਉਨ੍ਹਾਂ ਦੇ ਮੂੰਹ ਉੱਤੇ ਧੁੱਪ ਪੈਣ ਲੱਗ ਗਈ। ਓਥੇ ਰਹਿੰਦੇ ਇਕ ਫਨੀਅਰ ਸੱਪ ਨੇ ਜਦ ਗੁਰੂ ਜੀ ਦੇ ਚਿਹਰੇ ਉੱਤੇ ਧੁੱਪ ਪੈਂਦੀ ਵੇਖੀ ਤਾਂ ਉਸ ਨੇ ਫੰਨ੍ਹ ਫੈਲਾ ਕੇ ਉਨ੍ਹਾਂ ਦੇ ਚਿਹਰੇ ਉੱਤੇ ਛਾਂ ਕਰ ਦਿੱਤੀ।

ਉਸ ਵੇਲੇ ਹੀ ਰਾਇ ਬੁਲਾਰ ਆਪ੍ਣੇ ਅਹਿਲਕਾਰਾਂ ਸਮੇਤ ਆਪਣੇ ਬਾਹਰਲੇ ਖੇਤਾਂ ਨੂੰ ਵੇਖ ਕੇ ਆਪਣੇ ਪਿੰਡ ਨੂੰ ਆ ਰਹੇ ਸਨ। ਜਦ ਉਨ੍ਹਾਂ ਸੱਪ ਨੂੰ ਫੰਨ੍ਹ ਖਿਲਾਰੀ ਵੇਖਿਆ ਤਾਂ ਉਹ ਤ੍ਰਬਕ ਗਏ। ਉਨ੍ਹਾਂ ਨੇ ਓਥੇ ਆਪਣਾ ਘੋੜਾ ਰੋਕਿਆ ਅਤੇ ਕਹਿਣ ਲੱਗੇ। "ਇਸ ਫਨੀਅਰ ਸੱਪ ਨੇ ਤਾਂ ਨਾਨਕ ਨੂੰ ਕੱਟ ਲਿਆ ਜਾਪਦਾ ਹੈ। ਇਸ ਲਈ ਉਹ ਉਸਦੇ ਸਿਰ ਦੇ ਕੋਲ ਬੈਠਾ ਹੈ ਤੇ ਨਾਨਕ ਵੀ ਹਿਲਦਾ ਜੁਲਦਾ ਨਹੀਂ ਜਾਪਦਾ।" ਉਸ ਨੇ ਇਕ ਨੌਕਰ ਨੂੰ ਡਾਂਗ ਲੈ ਕੇ ਉਧਰ ਜਾਣ ਲਈ ਆਖਿਆ। ਜਦ ਸੱਪ ਨੇ ਵੇਖਿਆ ਕਿ ਉਸ ਵੱਲ ਕੋਈ ਆ ਰਿਹਾ ਹੈ ਤਾਂ ਉਹ ਝੱਟ ਦੂਰ ਖਿਸਕ ਗਿਆ। ਏਨੇ ਚਿਰ ਨੂੰ ਰਾਇ ਬੁਲਾਰ ਵੀ ਗੁਰੂ ਜੀ ਪਾਸ ਪਹੁੰਚ ਗਿਆ। ਉਸ ਨੇ ਜਦ ਗੁਰੂ ਜੀ ਨੂੰ ਹਿਲਾਇਆ ਤਾਂ ਉਹ 'ਧੰਨ ਨਿਰੰਕਾਰ' ਕਹਿੰਦੇ ਉੱਠ ਕੇ ਬੈਠ ਗਏ। ਰਾਇ ਬੁਲਾਰ ਬਹੁਤ ਹੈਰਾਨ ਹੋਇਆ। ਉਹ ਕਹਿਣ ਲੱਗਾ, "ਵੇਖੋ! ਨਾਨਕ ਨੂੰ ਜੰਗਲ ਦੇ ਜ਼ਹਿਰੀਲੇ ਅਤੇ ਭਿਆਨਕ ਜਾਨਵਰ ਵੀ ਪਿਆਰ ਕਰਦੇ





ਹਨ। ਨਾਨਕ ਦੇ ਮੁੱਖੜੇ 'ਤੇ ਪੈ ਰਹੀ ਸੂਰਜ ਦੀ ਧੁੱਪ ਇਸ ਫਨੀਅਰ ਨਾਗ ਪਾਸੋਂ ਵੀ ਜਰੀ ਨਹੀਂ ਗਈ ਅਤੇ ਉਸ ਨੇ ਸੂਰਜ ਦੀਆਂ ਕਿਰਨਾਂ ਵਿਚਕਾਰ ਆਪਣਾ ਫੰਨ੍ਹ ਫੈਲਾ ਕੇ ਇਸ ਦੇ ਚਿਹਰੇ ਨੂੰ ਛਾਂ ਕੀਤੀ ਹੈ।"

ਇਕ ਦਿਨ ਮਹਿਤਾ ਕਾਲੂ ਜੀ ਨੇ ਗੁਰੂ ਜੀ ਨੂੰ ਵੀਹ ਰੁਪਏ ਦਿੱਤੇ ਅਤੇ ਕਿਹਾ, "ਪੁੱਤਰ! ਕੋਈ ਚੰਗਾ ਤੇ ਖਰਾ ਸੌਦਾ ਕਰੋ ਜਿਸ ਨਾਲ ਚੰਗਾ ਲਾਭ ਹੋਵੇ। ਮੈਂ ਤੇਰੇ ਨਾਲ ਭਾਈ ਬਾਲੇ ਨੂੰ ਭੇਜਦਾ ਹਾਂ, ਤੁਸੀਂ ਕੋਈ ਐਸਾ ਮਾਲ ਖਰੀਦ ਕੇ ਲਿਆਵੋ ਜਿਹੜਾ ਇਥੇ ਵੇਚ ਕੇ ਚੰਗਾ ਨਫਾ ਨਿਕਲ ਆਵੇ।"

ਗੁਰੂ ਨਾਨਕ ਨੇ ਪਿਤਾ ਜੀ ਦੀ ਗੱਲ ਨੂੰ ਮੰਨ ਲਿਆ ਅਤੇ ਵੀਹ ਰੁਪਏ ਲੈ ਕੇ ਇਕ ਲਾਗਲੇ ਸ਼ਹਿਰ ਚੂਹੜਕਾਣੇ ਵੱਲ ਚਲ ਪਏ। ਚੂਹੜਕਾਣੇ ਦੇ ਰਾਹ ਵਿਚ ਇਕ ਸੰਘਣੀ ਝੰਗੀ ਆਉਂਦੀ ਸੀ। ਜਦ ਗੁਰੂ ਜੀ ਉਥੋਂ ਲੰਘਣ ਲੱਗੇ ਤਾਂ ਉਨ੍ਹਾਂ ਓਥੇ ਇਕ ਸਾਧੂਆਂ ਦਾ ਡੇਰਾ ਵੇਖਿਆ। ਸਾਧੂਆਂ ਦੀਆਂ ਗੱਲਾਂ ਤੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਉਹ ਕਈ ਦਿਨਾਂ ਤੋਂ ਭੁੱਖੇ ਸਨ। ਗੁਰੂ ਜੀ ਨੂੰ ਉਨ੍ਹਾਂ ਉਤੇ ਬਹੁਤ ਤਰਸ ਆਇਆ ਅਤੇ ਉਨ੍ਹਾਂ ਝੱਟ ਪੱਕਾ ਇਰਾਦਾ ਬਣਾ ਲਿਆ ਕਿ ਇਨ੍ਹਾਂ ਸਾਧੂਆਂ ਦੀ ਸਹਾਇਤਾ ਕੀਤੀ ਜਾਵੇ। ਉਨ੍ਹਾਂ ਸੋਚਿਆ ਕਿ ਇਸ ਤੋਂ ਖਰਾ ਅਤੇ ਸੱਚਾ ਸੌਦਾ ਹੋਰ ਕੀ ਹੋ ਸਕਦਾ ਹੈ।

ਗੁਰੂ ਜੀ ਭਾਈ ਬਾਲੇ ਨੂੰ ਲੈ ਕੇ ਚੂਹੜਕਾਣੇ ਚਲੇ ਗਏ। ਓਥੋਂ ਉਨ੍ਹਾਂ ਨੇ ਰਾਸ਼ਨ ਅਤੇ ਕੱਪੜੇ ਖਰੀਦੇ। ਉਥੇ ਹੀ ਆਟਾ ਦੇ ਕੇ ਇਕ ਝੀਊਰੀ ਦੇ ਕੋਲੋਂ ਰੋਟੀਆਂ ਪਕਵਾ ਲਈਆਂ ਅਤੇ ਦਾਲ ਤਿਆਰ ਕਰਵਾ ਲਈ। ਇਕ ਗੱਡਾ ਉਨ੍ਹਾਂ ਕਿਰਾਏ 'ਤੇ ਲਿਆ ਅਤੇ ਉਸ ਉਤੇ ਬਾਕੀ ਦਾ ਰਾਸ਼ਨ, ਕੱਪੜਾ ਅਤੇ ਦਾਲ ਰੋਟੀ ਲੱਦ ਕੇ ਸਾਧੂਆਂ ਵਾਲੀ ਝੰਗੀ ਵਿਚ ਪਹੁੰਚ



ਗਏ। ਉਨ੍ਹਾਂ ਸਾਧੂਆਂ ਨੂੰ ਦਾਲ ਰੋਟੀ ਆਪਣੇ ਹੱਥੀਂ ਖੁਆਈ ਅਤੇ ਪਹਿਨਣ ਵਾਸਤੇ ਉਨ੍ਹਾਂ ਨੂੰ ਕੱਪੜੇ ਦਿੱਤੇ।

ਗੁਰੂ ਜੀ ਕੁੱਝ ਗੰਭੀਰ ਰਹਿਣ ਲੱਗੇ। ਉਹ ਹਰ ਵੇਲੇ ਪ੍ਰਭੂ ਨਾਲ ਸੁਰਤ ਜੋੜੀ ਕੁੱਝ ਡੂੰਘੀਆਂ ਵਿਚਾਰਾਂ ਵਿਚ ਗਲਤਾਨ ਰਹਿੰਦੇ। ਇਕ ਦਿਨ ਉਨ੍ਹਾਂ ਦੇ ਪਿਤਾ ਨੇ ਪਿੰਡ ਦੇ ਵੈਦ ਨੂੰ ਬੁਲਾ ਲਿਆ। ਕੁੱਝ ਦੇਰ ਬਾਅਦ ਉਸ ਨੇ ਗੁਰੂ ਜੀ ਨੂੰ ਹੱਥ ਵਿਖਾਉਣ ਨੂੰ ਕਿਹਾ। ਗੁਰੂ ਜੀ ਨੇ ਜਦ ਹੱਥ ਅੱਗੇ ਵਧਾਇਆ ਤਾਂ ਉਹ ਨਾੜੀ ਫੜ ਕੇ ਵੇਖਣ ਲੱਗ ਪਿਆ। ਗੁਰੂ ਜੀ ਨੇ ਫਿਰ ਵੈਦ ਵੱਲ ਗਹੁ ਨਾਲ ਵੇਖਿਆ ਅਤੇ ਮੁਸਕਰਾ ਕੇ ਕਹਿਣ ਲੱਗੇ, "ਵੈਦ ਜੀ ਤੁਸੀਂ ਕੀ ਵੇਖ ਰਹੇ ਹੋ? ਮੇਰੇ ਸਰੀਰ ਨੂੰ ਕੋਈ ਰੋਗ ਨਹੀਂ ਹੈ। ਜਿਹੜਾ ਅਸਲੀ ਰੋਗ ਹੈ, ਉਹ ਤੁਹਾਡੀ ਸਮਝ ਤੋਂ ਬਾਹਰ ਹੈ।"

ਜਦ ਵੈਦ ਨੇ ਗੁਰੂ ਜੀ ਦੀ ਇਹ ਗੱਲ ਸੁਣੀ ਤਾਂ ਉਸ ਕਿਹਾ, "ਨਾਨਕ ਨੂੰ ਕੋਈ ਰੋਗ ਨਹੀਂ, ਉਹ ਬਿਲਕੁਲ ਠੀਕ ਹੈ। ਜਿਹੜਾ ਇਸ ਨੂੰ ਅਸਲ ਦੁੱਖ ਹੈ ਉਸ ਦਾ ਮੇਰੇ ਪਾਸ ਇਲਾਜ ਨਹੀਂ।"

ਸ੍ਰੀ ਜੈ ਰਾਮ ਨੇ ਛੇਤੀ ਹੀ ਗੁਰੂ ਜੀ ਵਾਸਤੇ ਨੌਕਰੀ ਲੱਭ ਲਈ ਅਤੇ ਉਨ੍ਹਾਂ ਨੂੰ ਸੁਲਤਾਨਪੁਰ ਲੋਧੀ ਬੁਲਾ ਲਿਆ। ਗੁਰੂ ਜੀ ਦੇ ਓਥੇ ਪੁੱਜਣ 'ਤੇ ਉਨ੍ਹਾਂ ਨੂੰ ਨਵਾਬ ਦੌਲਤ ਖਾਂ ਲੋਧੀ ਦੇ ਮੋਦੀਖਾਨੇ ਦਾ ਮੋਦੀ ਲਵਾ ਦਿੱਤਾ। ਨਵਾਬ ਨੇ ਉਨ੍ਹਾਂ



ਦੀ ਤਨਖਾਹ ਅਤੇ ਰਸਦ ਮੁਕੱਰਰ ਕਰ ਦਿੱਤੀ। ਗੁਰੂ ਜੀ ਦੇ ਸੁਭਾਅ ਦੇ ਮੁਤਾਬਿਕ ਹੋਣ ਕਰਕੇ, ਉਨ੍ਹਾਂ ਨੇ ਆਪਣੇ ਨਵੇਂ ਕੰਮ ਨੂੰ ਬੜੇ ਉਤਸ਼ਾਹ ਨਾਲ ਆਰੰਭ ਕੀਤਾ। ਏਥੇ ਉਹ ਪੂਰਾ ਤੋਲਦੇ ਸਨ ਅਤੇ ਹਰ ਵਿਅਕਤੀ ਨਾਲ ਬੜੇ ਪ੍ਰੇਮ ਅਤੇ ਆਦਰ ਨਾਲ ਪੇਸ਼ ਆਉਂਦੇ ਸਨ। ਉਨ੍ਹਾਂ ਸਾਹਮਣੇ ਵੱਡਾ ਨਿੱਕਾ ਸਭ ਬਰਾਬਰ ਸਨ। ਸਖੀ ਸੁਭਾਅ ਹੋਣ ਕਰ ਕੇ ਉਹ ਆਪਣੇ ਹਿੱਸੇ ਦੀ ਰਸਦ ਅਤੇ ਤਨਖਾਹ ਦਾ ਹਿੱਸਾ ਗਰੀਬਾਂ ਵਿਚ ਮੁਫ਼ਤ ਵੰਡ ਦਿੰਦੇ ਸਨ। ਉਹ ਆਪਣੀ ਜ਼ਿੰਮੇਵਾਰੀ ਬੜੀ ਯੋਗਤਾ ਨਾਲ ਨਿਭਾ ਰਹੇ ਸਨ ਅਤੇ ਨਵਾਬ ਵੀ ਉਨ੍ਹਾਂ ਦੇ ਕੰਮ ਦੇ ਉੱਤੇ ਬਹੁਤ ਖੁਸ਼ ਹੋਇਆ।

ਗੁਰੂ ਜੀ ਆਪਣੇ ਇਸ ਕੰਮ ਦੇ ਦੌਰਾਨ ਪ੍ਰਭੂ ਭਗਤੀ ਵਲੋਂ ਪਿੱਛੇ ਨਹੀਂ ਹਟੇ ਸਨ। ਉਹ ਸਵੇਰੇ ਸਵੱਖਤੇ ਉੱਠ ਕੇ ਵੇਈਂ ਨਦੀ 'ਤੇ ਚਲੇ ਜਾਂਦੇ ਸਨ ਤੇ ਇਸ਼ਨਾਨ ਕਰਦੇ ਸਨ ਅਤੇ ਫਿਰ ਇਕ ਬੇਰੀ ਦੇ ਦਰੱਖਤ ਹੇਠ ਬੈਠ ਕੇ ਪ੍ਰਭੂ ਨਾਲ ਸੁਰਤ ਜੋੜ ਕੇ ਅੰਤਰ-ਧਿਆਨ ਹੋ ਜਾਂਦੇ ਸਨ। ਫਿਰ ਉਹ ਪ੍ਰਭੂ ਦੀ ਸ਼ਲਾਘਾ ਵਿਚ ਮਧੁਰ ਗੀਤ ਗਾਉਂਦੇ ਅਤੇ ਸਭ ਨੂੰ ਨਿਹਾਲ ਕਰਦੇ।

ਬਟਾਲੇ ਦਾ ਰਹਿਣ ਵਾਲਾ ਅਤੇ ਪਿੰਡ ਪੱਖੋਕੇ-ਰੰਧਾਵੇ ਦਾ ਪਟਵਾਰੀ ਬਾਬਾ ਮੂਲ ਚੰਦ, ਸ੍ਰੀ ਜੈ ਰਾਮ ਦਾ ਵਾਕਿਫ



ਸੀ। ਉਨ੍ਹਾਂ ਦੀ ਇਕ ਲੜਕੀ ਸੁਲੱਖਣੀ ਬੜੀ ਸੁੰਦਰ ਅਤੇ ਸੁਸ਼ੀਲ ਸੀ। ਸ੍ਰੀ ਜੈ ਰਾਮ ਨੇ ਰਿਸ਼ਤੇ ਦੀ ਗੱਲ ਚਲਾਈ ਤਾਂ ਬਾਬਾ ਮੂਲ ਚੰਦ ਝੱਟ ਸਹਿਮਤ ਹੋ ਗਏ, ਕਿਉਂਕਿ ਮੋਦੀਖਾਨੇ ਦੇ ਅਧਿਕਾਰੀ ਤੋਂ ਉੱਚਾ ਰਿਸ਼ਤਾ ਹੋਰ ਕਿਹੜਾ ਮਿਲ ਸਕਦਾ ਸੀ।

ਜਦ ਗੁਰੂ ਨਾਨਕ ਦੇਵ ਜੀ ਨੂੰ ਵਿਆਹ ਬਾਰੇ ਪੁੱਛਿਆ ਤਾਂ ਉਨ੍ਹਾਂ ਕਿਹਾ, "ਤੁਸੀਂ ਮੈਨੂੰ ਕੋਈ ਸੰਨਿਆਸੀ ਸਮਝਦੇ ਹੋ? ਗ੍ਰਹਿਸਤ ਆਸ਼ਰਮ ਵਿਚ ਰਹਿ ਕੇ ਵੀ ਪ੍ਰਭੂ ਦੀ ਭਗਤੀ ਹੋ ਸਕਦੀ ਹੈ ਅਤੇ ਲੋਕ ਸੇਵਾ ਕੀਤੀ ਜਾ ਸਕਦੀ ਹੈ, ਪਰ ਪਹਿਲਾਂ ਮੇਰਾ ਫਰਜ਼ ਆਪਣੀ ਪਤਨੀ ਵੱਲ ਹੋਵੇਗਾ ਅਤੇ ਫਿਰ ਕਿਸੇ ਹੋਰ ਵੱਲ।" ਗੁਰੂ ਜੀ ਦੀ ਬਰਾਤ ਵੀ ਅਨੋਖੀ ਸੀ, ਇਸ ਵਿਚ ਜੇ ਰਾਇ ਬੁਲਾਰ ਵਰਗੇ ਵੱਡੇ ਵੱਡੇ ਧਨਾਢ ਸ਼ਾਮਿਲ ਸਨ ਤਾਂ ਨਾਲ ਹੀ ਲੰਗੋਟੀਆਂ ਵਾਲੇ ਸਾਧੂ ਅਤੇ ਭਗਵੇਂ ਕੱਪੜਿਆਂ ਵਾਲੇ ਸੰਤ ਵੀ ਮੌਜੂਦ ਸਨ। ਬਟਾਲੇ ਦੇ ਲੋਕ ਅਜਿਹੀ ਬਰਾਤ ਨੂੰ ਵੇਖ ਕੇ ਹੈਰਾਨ ਹੋ ਰਹੇ ਸਨ। ਜਦ ਵਿਆਹ ਹੋ ਗਿਆ ਤਾਂ ਗੁਰੂ ਜੀ ਸ੍ਰੀ ਸੁਲੱਖਣੀ ਨੂੰ ਲੈ ਕੇ ਸੁਲਤਾਨਪੁਰ ਲੋਧੀ ਆ ਗਏ। ਇਥੇ ਉਨ੍ਹਾਂ ਨੇ ਆਪਣਾ ਵੱਖਰਾ ਮਕਾਨ ਲੈ ਲਿਆ। ਉਨ੍ਹਾਂ ਦੇ ਮਾਤਾ ਪਿਤਾ ਕੁੱਝ ਦਿਨ ਠਹਿਰ ਕੇ ਵਾਪਸ ਤਲਵੰਡੀ ਚਲੇ ਗਏ।

ਏਥੇ ਹੀ ਉਨ੍ਹਾਂ ਦੇ ਘਰ ਦੋ ਸਾਹਿਬਜ਼ਾਦੇ ਬਾਬਾ ਸ੍ਰੀ ਚੰਦ ਭਾਦੋਂ ਸੁਦੀ 9 ਸੰਮਤ 1551 ਅਤੇ ਬਾਬਾ ਲਖਮੀ ਦਾਸ 19 ਫੱਗਣ ਸੰਮਤ 1553 ਨੂੰ ਪੈਦਾ ਹੋਏ।

ਗੁਰੂ ਜੀ ਫਿਰ ਜਦ ਕਿਸੇ ਨੂੰ ਉਪਦੇਸ਼ ਦਿੰਦੇ ਸਨ ਤਾਂ ਉਹ ਆਪ ਬਾਣੀ ਦੀ ਰਚਨਾ ਕਰਦੇ ਸਨ, ਜਿਹੜੀ ਕਿ ਕਿਸੇ ਵਿਸ਼ੇਸ਼ ਰਾਗ ਅਨੁਸਾਰ ਗਾਉਣੀ ਹੁੰਦੀ ਸੀ। ਉਹ ਜਦ ਸੁਲਤਾਨਪੁਰ ਲੋਧੀ ਵਿਖੇ ਸਤਸੰਗ ਕਰਦੇ ਤਾਂ ਆਪ ਗਾ ਕੇ ਬਾਣੀ ਸੁਣਾਉਂਦੇ ਸਨ। ਗੁਰੂ ਜੀ ਨੇ ਆਪ ਇਕ ਛੇ-ਤਾਰੀ ਸਾਰੰਗੀ ਤਿਆਰ ਕੀਤੀ ਜਿਸ ਨੂੰ ਉਹ ਰਬਾਬ ਕਹਿੰਦੇ ਸਨ।





ਜਦ ਗੁਰੂ ਜੀ ਦਾ ਵਿਆਹ ਹੋਇਆ ਤਾਂ ਮਰਦਾਨਾ ਗੁਰੂ ਜੀ ਦੇ ਮਾਤਾ ਪਿਤਾ ਨਾਲ ਗੁਰੂ ਜੀ ਨੂੰ ਮਿਲਣ ਆਇਆ। ਮਰਾਸੀ ਵਿਆਹ ਤੋਂ ਬਾਅਦ ਹਮੇਸ਼ਾਂ ਕੋਈ ਤੋਹਫਾ ਮੰਗਦੇ ਹਨ। ਮਰਦਾਨੇ ਨੇ ਵੀ ਗੁਰੂ ਜੀ ਪਾਸੋਂ ਵਿਆਹ ਦੀ ਖੁਸ਼ੀ ਵਜੋਂ ਕੋਈ ਤੋਹਫਾ ਮੰਗਿਆ। ਗੁਰੂ ਜੀ ਨੇ ਤੋਹਫੇ ਵਜੋਂ ਭਾਈ ਮਰਦਾਨੇ ਨੂੰ ਉਹ ਛੇ-ਤਾਰੀ ਰਬਾਬ ਦਿੱਤੀ। ਮਰਦਾਨਾ ਉਹ ਰਬਾਬ ਵੇਖ ਕੇ ਬਹੁਤ ਖੁਸ਼ ਹੋਇਆ, ਕਿਉਂਕਿ ਅਜਿਹਾ ਸਾਜ਼ ਉਸ ਪਹਿਲਾਂ ਨਹੀਂ ਸੀ ਵੇਖਿਆ। ਗੁਰੂ ਜੀ ਨੇ ਫਿਰ ਮਰਦਾਨੇ ਨੂੰ ਆਦੇਸ਼ ਕੀਤਾ ਕਿ ਉਹ ਪੱਕਾ ਹੀ ਉਨ੍ਹਾਂ ਨਾਲ ਰਹੇਗਾ। ਮਰਦਾਨੇ ਨੂੰ ਹੋਰ ਕੀ ਚਾਹੀਦਾ ਸੀ, ਉਹ ਤਾਂ ਅੱਗੇ ਹੀ ਕਾਫੀ ਸਮਾਂ ਗੁਰੂ ਸਾਹਿਬ ਤੋਂ ਦੂਰ ਰਹਿਣ ਕਰਕੇ ਬੜਾ ਉਦਾਸ ਸੀ।

ਗੁਰੂ ਜੀ ਦਾ ਸਤਸੰਗ ਅਤੇ ਕੀਰਤਨ ਸੁਣ ਕੇ ਉਨ੍ਹਾਂ ਦੇ ਚੇਲਿਆਂ ਦੀ ਗਿਣਤੀ ਵੱਧਦੀ ਗਈ। ਗੁਰੂ ਜੀ ਦੇ ਚੇਲਿਆਂ ਨੂੰ 'ਸਿੱਖ' ਕਹਿੰਦੇ ਸਨ।

ਇਕ ਦਿਨ ਜਦ ਗੁਰੂ ਜੀ ਇਸ਼ਨਾਨ ਕਰਨ ਗਏ ਤਾਂ ਪਹਿਲਾਂ ਵਾਲੀ ਥਾਂ ਤੇ ਇਸ਼ਨਾਨ ਕਰਨ ਦੀ ਥਾਂ ਨਦੀ ਦੇ ਚੜ੍ਹਦੇ ਪਾਸੇ ਜਾ ਕੇ ਕਾਫੀ ਵਿੱਥ ਤੇ ਇਸ਼ਨਾਨ ਕਰਨ ਗਏ। ਉਨ੍ਹਾਂ ਦੇ ਕੁੱਝ ਸਿੱਖ ਵੀ ਉਨ੍ਹਾਂ ਦੇ ਨਾਲ ਸਨ। ਗੁਰੂ ਜੀ ਨੇ ਕੱਪੜੇ ਉਤਾਰੇ ਅਤੇ ਨਦੀ ਵਿਚ ਪ੍ਰਵੇਸ਼ ਕਰ ਗਏ। ਉਨ੍ਹਾਂ ਦੇ ਸਿੱਖ ਕਾਫੀ ਦੇਰ ਵੇਖਦੇ ਰਹੇ ਕਿ ਗੁਰੂ ਜੀ ਹੁਣ ਵੀ ਨਿਕਲੇ, ਹੁਣ ਵੀ ਆਏ, ਪਰ ਉਨ੍ਹਾਂ ਨੂੰ ਬਹੁਤ ਹੈਰਾਨੀ ਹੋਈ ਜਦ ਗੁਰੂ ਜੀ ਸਵੇਰ ਤਕ ਉਨ੍ਹਾਂ ਨੂੰ ਨਜ਼ਰ ਨਾ ਆਏ। ਉਨ੍ਹਾਂ



ਦੇ ਸਿੱਖਾਂ ਨੇ ਦੌੜਕੇ ਭਾਈ ਜੈ ਰਾਮ ਅਤੇ ਬੇਬੇ ਨਾਨਕੀ ਨੂੰ ਖਬਰ ਦਿੱਤੀ। ਸਾਰੇ ਸ਼ਹਿਰ ਵਿਚ ਰੌਲਾ ਪੈ ਗਿਆ ਅਤੇ ਲੋਕ ਇਕ ਦੂਜੇ ਦੇ ਅੱਗੇ ਭੱਜਦੇ ਨਦੀ 'ਤੇ ਪਹੁੰਚ ਗਏ। ਨਵਾਬ ਨੂੰ ਵੀ ਇਸ ਬਾਰੇ ਖਬਰ ਪਹੁੰਚ ਗਈ। ਉਸ ਨੇ ਟੋਭੇ ਅਤੇ ਕਈ ਪ੍ਰਕਾਰ ਦੇ ਜਾਲ ਭੇਜੇ ਤਾਂਕਿ ਉਹ ਗੁਰੂ ਜੀ ਨੂੰ ਲੱਭ ਲੈਣ, ਪਰ ਤਿੰਨ ਦਿਨ ਤਕ ਗੁਰੂ ਸਾਹਿਬ ਬਾਰੇ ਪਤਾ ਨਾ ਲੱਗਾ। ਤੀਸਰੇ ਦਿਨ ਲੋਕ ਕੀ ਵੇਖਦੇ ਹਨ ਕਿ ਉਸ ਅਸਥਾਨ 'ਤੇ ਜਿਥੋਂ ਗੁਰੂ ਜੀ ਨਦੀ ਵਿਚ ਪ੍ਰਵੇਸ਼ ਕਰ ਗਏ ਸਨ, ਉਹ ਓਥੇ ਸਮਾਧੀ ਲਾਈ ਬੈਠੇ ਸਨ। ਜਦ ਲੋਕਾਂ ਦਾ ਰੌਲਾ ਸੁਣਿਆਂ ਤਾਂ ਉਹ ਉਠ ਬੈਠੇ ਅਤੇ ਕਹਿਣ ਲੱਗੇ, "ਰੱਬ ਇਕ ਹੈ, ਨਾ ਕੋਈ ਹਿੰਦੂ ਨਾ ਮੁਸਲਮਾਨ"।

ਇਕ ਦਿਨ ਕਾਜ਼ੀ ਨੇ ਨਵਾਬ ਨੂੰ ਕਿਹਾ ਕਿ ਗੁਰੂ ਨਾਨਕ ਇਹ ਕਹਿੰਦੇ ਹਨ ਕਿ ਨਾ ਕੋਈ ਮੁਸਲਮਾਨ ਹੈ ਅਤੇ ਨਾ ਕੋਈ ਹਿੰਦੂ ਹੈ ਅਤੇ ਜੇ ਉਨ੍ਹਾਂ ਨੂੰ ਇਨ੍ਹਾਂ ਦੋਹਾਂ ਮਜ਼ਹਬਾਂ ਵਿਚ ਕੋਈ ਫਰਕ ਨਹੀਂ ਦਿੱਸਦਾ ਤਾਂ ਫਿਰ ਉਹ ਸਾਡੇ ਨਾਲ ਮਸਜਿਦ ਵਿਚ ਨਮਾਜ਼ ਪੜ੍ਹਨ। ਨਵਾਬ ਨੂੰ ਕਾਜ਼ੀ ਦੀ ਇਹ ਗੱਲ ਪਸੰਦ ਆ ਗਈ। ਉਨਾਂ ਗੁਰੂ ਜੀ ਨੂੰ ਸੁਨੇਹਾ ਭੇਜਿਆ ਕਿ ਅੱਜ ਉਹ ਸਾਡੇ ਨਾਲ ਮਿਲ ਕੇ ਨਮਾਜ਼ ਪੜ੍ਹਨ। ਗੁਰੂ ਜੀ ਨੇ ਉਨ੍ਹਾਂ ਦੀ ਗੱਲ ਮੰਨ ਲਈ ਅਤੇ ਉਹ ਵੀ ਮਸਜਿਦ ਵਿਚ ਪਹੁੰਚ ਗਏ। ਕਾਜ਼ੀ ਅਤੇ ਨਵਾਬ ਉਥੇ ਪਹਿਲਾਂ ਪਹੁੰਚ ਚੁੱਕੇ ਸਨ। ਜਦ ਨਮਾਜ਼ ਆਰੰਭ ਹੋਈ ਤਾਂ ਕਾਜ਼ੀ ਤੇ ਨਵਾਬ ਨਮਾਜ਼ ਦੇ ਅਸੂਲਾਂ ਮੁਤਾਬਿਕ ਨਮਾਜ਼ ਪੜ੍ਹਦੇ ਰਹੇ ਪਰ ਗੁਰੂ ਜੀ ਚੁਪ ਖੜ੍ਹੇ ਰਹੇ। ਜਦ ਨਮਾਜ਼ ਸਮਾਪਤ ਹੋਈ ਤਾਂ ਨਵਾਬ ਤੇ ਕਾਜ਼ੀ ਦੋਵੇਂ ਨਾਰਾਜ਼ ਹੋ ਕੇ ਕਹਿਣ ਲੱਗੇ, "ਤੁਸੀਂ ਇਥੇ ਪਹੁੰਚ ਕੇ ਵੀ ਸਾਡੇ ਨਾਲ ਨਮਾਜ਼ ਨਹੀਂ ਪੜ੍ਹੀ ਹੈ।"



ਉਨ੍ਹਾਂ ਦੀ ਇਹ ਗੱਲ ਸੁਣ ਕੇ ਗੁਰੂ ਜੀ ਮੁਸਕਰਾਏ ਅਤੇ ਕਹਿਣ ਲੱਗੇ, "ਮੈਂ ਨਮਾਜ਼ ਕਿਸ ਨਾਲ ਪੜ੍ਹਦਾ, ਹੇ ਕਾਜ਼ੀ ਸਾਹਿਬ! ਤੁਸੀਂ ਤਾਂ ਉਸ ਵੇਲੇ ਇਥੇ ਨਹੀਂ ਸੀ।" ਕਾਜ਼ੀ ਹੈਰਾਨ ਹੋ ਕੇ ਕਹਿਣ ਲੱਗਾ, "ਮੈਂ ਇਥੇ ਕਿਉਂ ਨਹੀਂ ਸੀ, ਮੈਂ ਤੁਹਾਡੇ ਸਾਹਮਣੇ ਨਮਾਜ਼ ਪੜ੍ਹੀ ਹੈ ਅਤੇ ਨਵਾਬ ਜੀ ਵੀ ਇਸ ਦੇ ਗਵਾਹ ਹਨ।" ਗੁਰੂ ਜੀ ਫਿਰ ਕਹਿਣ ਲੱਗੇ, "ਇਹ ਮੈਂ ਮੰਨਦਾ ਹਾਂ ਕਿ ਸਰੀਰਕ ਤੌਰ 'ਤੇ ਤੁਸੀਂ ਇਥੇ ਹੀ ਸੀ ਅਤੇ ਤੁਸੀਂ ਝੁਕਦੇ ਅਤੇ ਉੱਠਦੇ ਵੀ ਰਹੇ ਹੋ, ਪਰ ਤੁਹਾਡਾ ਮਨ ਇਥੇ ਨਹੀਂ ਸੀ, ਉਹ ਤੁਹਾਡੇ ਘਰ ਘੁੰਮ ਰਿਹਾ ਸੀ। ਤੁਹਾਡੀ ਘੋੜੀ ਨਵੀਂ ਨਵੀਂ ਸੂਈ ਹੈ ਅਤੇ ਉਸ ਨੇ ਵਛੇਰਾ ਦਿੱਤਾ ਹੈ, ਤੁਹਾਡਾ ਮਨ ਉਸ ਵਛੇਰੇ ਵਿਚ ਸੀ ਕਿ ਉਹ ਕਿਤੇ ਭੁੜਕਦਾ ਭੁੜਕਦਾ ਖੂਹ ਵਿਚ ਨਾ ਡਿੱਗ ਪਵੇ। ਇਸ ਲਈ ਜਦ ਤੁਸੀਂ ਇਥੇ ਹੈ ਹੀ ਨਹੀਂ ਸੋ ਤਾਂ ਮੈਂ ਤੁਹਾਡੇ ਨਾਲ ਨਮਾਜ਼ ਕਿਵੇਂ ਪੜ੍ਹਦਾ?" ਗੁਰੂ ਜੀ ਦੇ ਇਨ੍ਹਾਂ ਸੱਚੇ ਬੋਲਾਂ ਨੂੰ ਸੁਣ ਕੇ ਕਾਜ਼ੀ ਸ਼ਰਮਿੰਦਾ ਹੋ ਗਿਆ ਅਤੇ ਕਹਿਣ ਲੱਗਾ, "ਚਲੋ ਜੇ ਮੈਂ ਇਥੇ ਨਹੀਂ ਸੀ ਤਾਂ ਤੁਸੀਂ ਨਵਾਬ ਸਾਹਿਬ ਨਾਲ ਨਮਾਜ਼ ਪੜ੍ਹ ਲੈਣੀ ਸੀ।"

ਗੁਰੂ ਜੀ ਫਿਰ ਮੁਸਕਰਾਏ ਅਤੇ ਨਵਾਬ ਵੱਲ ਵੇਖ ਕੇ ਬੋਲੇ, "ਨਵਾਬ ਸਾਹਿਬ ਵੀ ਉਸ ਵੇਲੇ ਇਥੇ ਕਦੋਂ ਸਨ, ਤੁਹਾਡਾ ਮਨ ਤੇ ਸੁਲਤਾਨਪੁਰ ਲੋਧੀ ਵਿਚ ਤੁਹਾਡੇ ਘਰ ਵਿਚ ਹੀ ਘੁੰਮ ਰਿਹਾ ਸੀ, ਪਰ ਨਵਾਬ ਸਾਹਿਬ ਤਾਂ ਹਿੰਦੋਸਤਾਨ ਤੋਂ ਵੀ ਬਾਹਰ ਕਾਬਲ ਵਿਚ ਘੋੜੇ ਖਰੀਦ ਰਹੇ ਸਨ, ਫਿਰ ਦੱਸੋ ਉਹ ਤਾਂ ਕਾਬਲ ਪੁੱਜੇ ਸਨ, ਮੈਂ ਨਮਾਜ਼ ਕਿਸ ਨਾਲ ਪੜ੍ਹਦਾ?"

ਕੁਝ ਦਿਨ ਸੁਲਤਾਨਪੁਰ ਲੋਧੀ ਵਿਖੇ ਕੀਰਤਨ ਦਾ ਪ੍ਰਵਾਹ ਚਲਾ ਕੇ ਅਤੇ ਨਗਰ ਵਾਸੀਆਂ ਨੂੰ ਸੱਚੇ ਧਰਮ ਦਾ ਉਪਦੇਸ਼ ਦੇ ਕੇ ਗੁਰੂ ਜੀ ਸੰਸਾਰ ਦਾ ਕਲਿਆਣ ਕਰਨ ਵਾਸਤੇ ਨਿਕਲ ਤੁਰੇ। ਉਨ੍ਹਾਂ ਆਪਣੇ ਇਸ ਉਦੇਸ਼ ਬਾਰੇ ਬੇਬੇ ਨਾਨਕੀ ਅਤੇ ਪਤਨੀ ਸੁਲੱਖਣੀ ਜੀ ਨੂੰ ਜਦ ਦੱਸਿਆ ਤਾਂ ਉਹ ਬਹੁਤ ਉਦਾਸ ਹੋ ਗਈਆਂ। ਬੇਬੇ ਨਾਨਕੀ ਦਾ ਪਿਆਰਾ ਵੀਰ ਉਸ ਦੀਆਂ ਅੱਖਾਂ ਸਾਹਮਣੇ ਹੀ ਇਕ ਪੂਜਨੀਕ ਹਸਤੀ ਬਣ ਗਿਆ ਸੀ। ਰਾਇ ਬੁਲਾਰ ਅਤੇ ਬੇਬੇ ਨਾਨਕੀ ਪਹਿਲੇ ਦੋ ਵਿਅਕਤੀ ਸਨ ਜਿਨ੍ਹਾਂ ਨੂੰ ਇਹ ਪਤਾ ਲੱਗ ਗਿਆ ਸੀ ਕਿ ਨਾਨਕ ਨਿਰੰਕਾਰੀ ਰੂਪ ਹੈ ਅਤੇ ਉਹ





ਇਸ ਸੜਦੀ ਬਲਦੀ ਦੁਨੀਆਂ ਨੂੰ ਸ਼ਾਂਤ ਕਰਨ ਵਾਸਤੇ ਆਏ ਹਨ। ਇਸ ਲਈ ਉਸ ਨੂੰ ਇਹ ਫ਼ਖ਼ਰ ਸੀ ਕਿ ਉਸਦਾ ਵੀਰ ਅਕਾਰਥ ਹੀ ਪਰਿਵਾਰ ਨੂੰ ਛੱਡ ਕੇ ਨਹੀਂ ਜਾ ਰਿਹਾ ਸੀ ਬਲਕਿ ਉਹ ਲੁਕਾਈ ਨੂੰ ਪ੍ਰੇਮ ਦੀ ਸਿੱਖਿਆ ਦੇਣ ਜਾ ਰਹੇ ਹਨ।

ਸੁਲਤਾਨਪੁਰ ਲੋਧੀ ਨੂੰ ਅਲਵਿਦਾ ਕਹਿ ਕੇ ਗੁਰੂ ਜੀ ਇਕ ਲੰਮੀ ਯਾਤਰਾ ਉੱਤੇ ਚੱਲ ਪਏ। ਭਾਈ ਮਰਦਾਨਾ ਉਨ੍ਹਾਂ ਦੇ ਨਾਲ ਸੀ। ਇਸ ਯਾਤਰਾ ਦਾ ਪਹਿਲਾ ਪੜਾਅ ਉਨ੍ਹਾਂ ਨੇ ਸੈਦਪੁਰ, ਜਿਸ ਨੂੰ ਬਾਅਦ ਵਿਚ ਐਮਨਾਬਾਦ ਕਿਹਾ ਜਾਂਦਾ ਸੀ, ਜਾ ਕੇ ਕੀਤਾ। ਗੁਰੂ ਜੀ ਨੇ ਇਕ ਨਵੇਂ ਪ੍ਰਕਾਰ ਦਾ ਲਿਬਾਸ ਪਾਇਆ ਸੀ ਅਤੇ ਭਾਈ ਮਰਦਾਨੇ ਨੇ ਅਜਿਹੇ ਹੀ ਇਸ ਅਨੋਖੇ ਲਿਬਾਸ ਦੇ ਨਾਲ ਇਕ ਅਨੋਖਾ ਸਾਜ਼ ਵੀ ਚੁੱਕਿਆ ਹੋਇਆ ਸੀ। ਜਦ ਉਹ ਤੁਰੇ ਜਾਂਦੇ ਸਨ ਤਾਂ ਗੁਰੂ ਜੀ ਨੇ ਵੇਖਿਆ ਕਿ ਇਕ ਕਾਰੀਗਰ ਆਪਣੇ ਕੰਮ ਵਿਚ ਮਸਤ ਖੇਤੀਬਾੜੀ ਨਾਲ ਸੰਬੰਧਿਤ ਔਜ਼ਾਰ ਬਣਾਉਣ ਵਿਚ ਮਸਤ ਸੀ। ਗੁਰੂ ਜੀ ਉਥੇ ਹੀ ਖਲੋ ਗਏ ਅਤੇ ਭਾਈ ਮਰਦਾਨੇ ਨੂੰ ਕਹਿਣ ਲੱਗੇ, "ਸਾਨੂੰ ਅੱਜ ਸਾਡਾ ਪਹਿਲਾ ਸਿੱਖ ਮਿਲ ਗਿਆ ਹੈ, ਇਸ ਮਨੁੱਖ ਵੱਲ ਵੇਖੋ, ਇਹ ਆਪਣੇ ਕੰਮ ਵਿਚ ਏਨਾ ਗਲਤਾਨ ਹੈ ਕਿ ਇਸ ਨੂੰ ਬਾਕੀ ਦੁਨੀਆਂ ਦਾ ਕੋਈ ਵੀ ਅਹਿਸਾਸ ਨਹੀਂ। ਜਿਸ ਤਰ੍ਹਾਂ ਇਸ ਕਿਰਤੀ ਨੇ ਆਪਣੀ ਕਿਰਤ ਵਿਚ ਮਨ ਲਾਇਆ ਹੈ ਅਤੇ ਆਪਣੇ ਬਾਹਰਲੇ ਮਾਹੌਲ ਨੂੰ ਭੁੱਲ ਗਿਆ ਹੈ ਜੇ ਇਸ ਤਰ੍ਹਾਂ ਹੀ ਮਨੁੱਖ ਆਪਣੀ ਸੁਰਤ ਪ੍ਰਭੂ ਦੇ ਸ਼ਬਦ ਨਾਲ ਜੋੜੇ ਤਾਂ ਉਹ ਪ੍ਰਭੂ ਨੂੰ ਪਾ ਸਕਦਾ ਹੈ। ਅੱਜ ਸਾਡਾ ਪਹਿਲਾ ਪੜਾਅ ਏਥੇ ਹੀ ਹੋਵੇਗਾ।"

ਸੈਦਪੁਰ ਵਿਚ ਹੀ ਮਲਕ ਭਾਗੋ, ਓਥੋਂ ਦੇ ਨਵਾਬ ਦਾ ਕਾਰ ਮੁਖਤਾਰ ਸੀ, ਉਹ ਸਰਕਾਰੀ ਸ਼ਹਿ 'ਤੇ ਅਤਿ ਜ਼ੁਲਮ ਕਰਕੇ ਧਨ ਕਮਾਉਂਦਾ ਸੀ ਅਤੇ ਆਪਣੇ ਆਪ ਨੂੰ ਆਪ ਹੀ ਰੱਬ ਸਮਝਦਾ ਸੀ। ਆਪਣੇ ਆਪ ਨੂੰ ਸ੍ਰੇਸ਼ਟ ਦੱਸਣ ਵਾਸਤੇ ਉਸ ਇਕ ਦਿਨ ਬ੍ਰਹਮ ਭੋਜ ਕੀਤਾ ਅਤੇ ਆਪਣੇ ਅਹਿਲਕਾਰਾਂ ਨੂੰ ਕਿਹਾ ਕਿ ਹਰ ਸੰਤ ਮਹਾਤਮਾ ਇਸ ਭੋਜ ਨੂੰ ਖਾਣ ਵਾਸਤੇ ਆਵੇ। ਭਾਈ ਲਾਲੋ ਤੇ ਗੁਰੂ ਜੀ ਨੂੰ ਵੀ ਇਹ ਸੁਨੇਹਾ ਪੁੱਜਾ ਪਰ ਗੁਰੂ ਜੀ ਨੇ ਜਾਣ ਤੋਂ ਸਾਫ ਨਾਂਹ ਕਰ ਦਿੱਤੀ। ਮਲਕ ਭਾਗੋ ਨੇ ਬੜੇ ਯਤਨ ਕੀਤੇ ਕਿ ਉਹ ਗੁਰੂ ਜੀ ਨੂੰ ਆਪਣੇ ਬ੍ਰਹਮ ਭੋਜ 'ਤੇ ਲੈ ਆਵੇ, ਪਰ ਗੁਰੂ ਜੀ ਕਿਸੇ ਤਰ੍ਹਾਂ ਵੀ ਨਾ ਮੰਨੇ।





ਇਸ ਤਰ੍ਹਾਂ ਜਦ ਗੁਰੂ ਜੀ ਨੇ ਮਲਕ ਭਾਗੋ ਦੇ ਛੱਤੀ ਪਦਾਰਥਾਂ ਨੂੰ ਖਾਣ ਤੋਂ ਨਾਂਹ ਕਰ ਦਿੱਤੀ ਅਤੇ ਉਨ੍ਹਾਂ ਨੂੰ ਉਚੇਚੇ ਤੌਰ 'ਤੇ ਬੁਲਾਉਣ ਆਏ ਮਲਕ ਭਾਗੋ ਦੇ ਦੂਤਾਂ ਨੂੰ ਇਹ ਕਹਿ ਭਿਜਵਾਇਆ ਕਿ ਮਲਕ ਜੀ ਦੇ ਲਹੂ ਭਿੱਜੇ ਪਦਾਰਥਾਂ ਨਾਲੋਂ ਮੈਨੂੰ ਭਾਈ ਲਾਲੋ ਦੇ ਸੁੱਕੇ ਟੁਕਰ ਚੰਗੇ ਹਨ, ਤਾਂ ਮਲਕ ਭਾਗੋ ਬਹੁਤ ਕ੍ਰੋਧ ਵਿਚ ਆ ਗਿਆ। ਉਸ ਆਪਣੇ ਨੌਕਰਾਂ ਨੂੰ ਆਦੇਸ਼ ਕੀਤਾ ਕਿ ਉਹ ਕਿਸੇ ਵੀ ਢੰਗ ਨਾਲ ਗੁਰੂ ਨਾਨਕ ਨੂੰ ਉਸ ਬ੍ਰਹਮ ਭੋਜ ਤੇ ਲੈ ਕੇ ਆਉਣ ਅਤੇ ਉਸਨੂੰ ਦੱਸਣ ਕਿ ਉਸਦੇ ਪਕਵਾਨ ਵਿਚ ਕਿਵੇਂ ਲਹੂ ਭਰਿਆ ਸੀ। ਜਦ ਗੁਰੂ ਜੀ ਨੂੰ ਇਹ ਸੁਨੇਹਾ ਮਿਲਿਆ ਤਾਂ ਉਹ ਭਾਈ ਲਾਲੋ ਅਤੇ ਆਪਣੇ ਹੋਰ ਸ਼ਰਧਾਲੂਆਂ ਨੂੰ ਲੈ ਕੇ ਮਲਕ ਭਾਗੋ ਦੇ ਬ੍ਰਹਮ ਭੋਜ ਤੇ ਪੁੱਜ ਗਏ।

ਫਿਰ ਮਲਕ ਭਾਗੋ ਗੁੱਸੇ ਵਿਚ ਆ ਗਿਆ ਅਤੇ ਉਸ ਗੁਰੂ ਜੀ ਨੂੰ ਕਿਹਾ, "ਤੁਸਾਂ ਮੇਰੇ ਪਕਵਾਨ ਨੂੰ ਲਹੂ ਭਿੱਜਾ ਕਿਹਾ ਹੈ, ਜਦ ਕਿ ਇਸ ਦੀ ਤਿਆਰੀ ਵਿਚ ਮੈਂ ਕਈ ਮਣ ਘਿਓ ਲਾ ਦਿੱਤਾ ਹੈ।" ਗੁਰੂ ਜੀ ਵੀ ਫਿਰ ਜਲਾਲ ਵਿਚ ਆ ਗਏ ਅਤੇ ਉਹ ਉੱਠ ਕੇ ਕਹਿਣ ਲੱਗੇ, "ਇਸ ਵਿਚ ਕੀ ਸ਼ੱਕ ਹੈ ਕਿ ਕਮੀਨ ਦੀ ਦਸਾਂ ਨੌਹਾਂ ਦੀ ਕਿਰਤ ਅੰਮ੍ਰਿਤ ਦਾ ਰੂਪ ਹੈ ਅਤੇ ਇਹ ਉੱਚ ਜਾਤੀ ਦੇ ਜ਼ੁਲਮ ਤੇ ਜਬਰ ਨਾਲ ਖੋਹੀ ਰੋਟੀ ਜਿਹੜੀ ਕਿੰਨਿਆਂ ਲੋਕਾਂ ਦੇ ਲਹੂ ਨੂੰ ਚੂਸਕੇ ਬਣੀ ਹੈ, ਲਹੂ ਦੇ ਘੁਟਾਂ ਨਾਲੋਂ ਕਿਵੇਂ ਘੱਟ ਹੈ। ਇਸ ਲਈ ਮੈਂ ਦਾਹਵੇ ਨਾਲ ਕਹਿ ਸਕਦਾ ਹਾਂ ਕਿ ਤੁਹਾਡੇ ਘਿਓ ਦੇ ਭਿੱਜੇ ਪਦਾਰਥਾਂ ਵਿਚ ਲਹੂ ਹੈ ਅਤੇ ਕੋਧਰੇ ਦੀ ਰੋਟੀ ਵਿਚ ਦੁੱਧ ਜੇਹਾ ਅੰਮ੍ਰਿਤ ਹੈ।"

ਉਸੇ ਵੇਲੇ ਭਾਈ ਲਾਲੋ ਦੇ ਘਰੋਂ ਕੋਧਰੇ ਦੀ ਰੋਟੀ ਮੰਗਵਾਈ ਗਈ ਅਤੇ ਮਲਕ ਭਾਗੋ ਦੇ ਵਧੀਆ ਪਕਵਾਨ ਵੀ ਇਕ ਚਾਂਦੀ ਦੇ ਥਾਲ ਵਿਚ ਪਾ ਕੇ ਆ ਗਏ। ਗੁਰੂ ਜੀ ਨੇ ਇਕ ਹੱਥ ਵਿਚ ਕੋਧਰੇ ਦੀ ਸੁੱਕੀ ਰੋਟੀ ਫੜ ਲਈ ਅਤੇ ਦੂਸਰੇ ਹੱਥ ਵਿਚ ਮਲਕ ਭਾਗੋ ਦਾ ਇਕ ਮਾਲ ਪੂੜਾ ਫੜ ਲਿਆ। ਫਿਰ ਸਾਰਿਆਂ ਦੇ ਸਾਹਮਣੇ ਉਨ੍ਹਾਂ ਨੇ ਦੋਹਾਂ ਹੱਥਾਂ ਨੂੰ





ਘੁੱਟਿਆ। ਭਾਈ ਲਾਲੋ ਦੀ ਰੋਟੀ ਵਿਚੋਂ ਦੁੱਧ ਸਿੰਮਿਆ ਅਤੇ ਮਾਲ ਪੂੜੇ ਵਿਚੋਂ ਲਹੂ ਦੇ ਤੁਪਕੇ ਧਰਤੀ 'ਤੇ ਡਿੱਗੇ। ਹੁਣ ਤਕ ਉਥੇ ਹਜ਼ਾਰਾਂ ਲੋਕ ਇਕੱਠੇ ਹੋ ਚੁੱਕੇ ਸਨ। ਸਭ ਨੇ ਇਹ ਨਜ਼ਾਰਾ ਆਪਣੀ ਅੱਖੀਂ ਵੇਖਿਆ।

ਜਦ ਗੁਰੂ ਜੀ ਕੁਰਕਸ਼ੇਤਰ ਪੁੱਜੇ ਤਾਂ ਇਕ ਸਰੋਵਰ ਉੱਤੇ ਅਣਗਿਣਤ ਸਾਧੂ ਇਸ਼ਨਾਨ ਕਰ ਰਹੇ ਸਨ। ਉਨ੍ਹਾਂ ਨੇ ਆਪਣੇ ਸਿੱਖਾਂ ਨੂੰ ਕਿਹਾ ਕਿ ਉਹ ਕੋਈ ਦੇਗ ਲਿਆਉਣ ਅਤੇ ਉਸ ਵਿਚ ਪਾਣੀ ਪਾ ਕੇ ਇਕ ਚੁਲ੍ਹਾ ਬਣਾ ਕੇ ਉੱਤੇ ਰੱਖ ਦੇਣ। ਸਾਧੂਆਂ ਨੇ ਵੇਖਿਆ ਕਿ ਸੂਰਜ ਗ੍ਰਹਿਣ ਦੇ ਸਮੇਂ ਕੋਈ ਖਾਣਾ ਪਕਾ ਰਿਹਾ ਹੈ ਤਾਂ ਉਹ ਭੱਜੇ ਆ ਗਏ। ਉਹ ਬੜੇ ਰੋਹ ਵਿਚ ਕਹਿਣ ਲੱਗੇ ਇਹ ਕੀ ਧਰਿਆ ਹੈ? ਗੁਰੂ ਜੀ ਨੇ ਕਿਹਾ, "ਮਾਸ ਪਕਾ ਰਹੇ ਹਾਂ।" ਮਾਸ ਦਾ ਨਾਂ ਸੁਣਕੇ ਤਾਂ ਸਾਧੂ ਹੋਰ ਅੱਗ-ਬਗੋਲਾ ਹੋ ਗਏ ਅਤੇ ਕਹਿਣ ਲੱਗੇ, "ਤੁਸੀਂ ਇਸ ਸਥਾਨ ਨੂੰ ਭ੍ਰਿਸ਼ਟ ਕਰ ਦਿੱਤਾ ਹੈ, ਹੁਣ ਤਾਂ ਕਹਿਰ ਹੋ ਜਾਵੇਗਾ ਅਤੇ ਸਭ ਕੁਝ ਤਬਾਹ ਹੋ ਜਾਵੇਗਾ।" ਗੁਰੂ ਜੀ ਸ਼ਾਂਤ ਬੈਠੇ ਰਹੇ ਅਤੇ ਫਿਰ ਕਹਿਣ ਲੱਗੇ, "ਕੁੱਝ ਨਹੀਂ ਹੋਵੇਗਾ, ਤੁਸੀਂ ਝੂਠੇ ਅੰਧ-ਵਿਸ਼ਵਾਸੀ ਹੋ, ਅੱਗ ਬਾਲਣਾ ਕੋਈ ਪਾਪ ਨਹੀਂ, ਮਨੁੱਖੀ ਆਹਾਰ ਵਾਸਤੇ ਅੱਗ ਬਾਲਣੀ ਪੈਂਦੀ ਹੈ।"

ਗੁਰੂ ਜੀ ਨਾਮ ਦਾਨ ਦੇ ਖੁੱਲ੍ਹੇ ਗੱਫੇ ਵਰਤਾਉਂਦੇ ਅਤੇ ਪ੍ਰੇਮ ਜਿੱਤਾਂ ਪ੍ਰਾਪਤ ਕਰਦੇ ਹਰਦੁਵਾਰ ਪਹੁੰਚ ਗਏ। ਉਸ ਸਮੇਂ ਦਿਨ ਦਾ ਚੜ੍ਹਾਅ ਸੀ। ਸੂਰਜ ਪੂਰਬ ਵਾਲੇ ਪਾਸਿਉਂ ਉਦੈ ਹੋ ਰਿਹਾ ਸੀ। ਸੂਰਜ ਨੂੰ ਚੜ੍ਹਦਾ ਵੇਖ ਕੇ ਉਹ ਸਾਰੇ ਯਾਤਰੂ ਅਤੇ ਸਾਧੂ ਸੰਤ ਸੂਰਜ ਵੱਲ ਮੂੰਹ ਕਰਕੇ ਪਾਣੀ ਸੁੱਟਣ ਲੱਗ ਪਏ। ਗੁਰੂ ਜੀ ਉਨ੍ਹਾਂ ਦੇ ਇਸ ਫੋਕੇ ਵਹਿਮ ਨੂੰ ਦੂਰ ਕਰਨਾ ਚਾਹੁੰਦੇ ਸਨ। ਇਸ ਲਈ ਉਨ੍ਹਾਂ ਸੋਚਿਆ ਕਿ ਇਨ੍ਹਾਂ ਲੋਕਾਂ ਨੂੰ ਸਿੱਧੇ ਰਾਹ ਪਾਉਣ ਵਾਸਤੇ ਕੋਈ ਨਾਟਕੀ ਕਾਰਜ ਕਰਨਾ



ਪਵੇਗਾ। ਇਸ ਲਈ ਉਹ ਵੀ ਆਪਣੇ ਕੱਪੜੇ ਉਤਾਰ ਕੇ ਹਰਦੁਵਾਰ ਦੇ ਪਾਣੀ ਵਿਚ ਜਾ ਵੜੇ ਅਤੇ ਪੱਛਮ ਵਾਲੇ ਪਾਸੇ ਮੂੰਹ ਕਰਕੇ ਛੇਤੀ ਛੇਤੀ ਪਾਣੀ ਸੁੱਟਣ ਲੱਗ ਪਏ। ਸਾਰੇ ਵੇਖਣ ਵਾਲੇ ਉਨ੍ਹਾਂ ਦੀ ਇਸ ਕਿਰਿਆ 'ਤੇ ਬਹੁਤ ਹੈਰਾਨ ਹੋਏ। ਸਾਰੇ ਕਹਿਣ ਲੱਗੇ, "ਤੁਸੀਂ ਕੌਣ ਹੋ? ਤੁਹਾਨੂੰ ਏਨਾ ਵੀ ਪਤਾ ਨਹੀਂ ਕਿ ਸੂਰਜ ਤਾਂ ਸਾਹਮਣੇ ਪੂਰਬ ਵੱਲੋਂ ਚੜ੍ਹ ਰਿਹਾ ਹੈ, ਪਰ ਤੁਸੀਂ ਪਾਣੀ ਪੱਛਮ ਵੱਲ ਸੁੱਟ ਰਹੇ ਹੋ।" ਗੁਰੂ ਜੀ ਮੁਸਕਰਾ ਪਏ ਅਤੇ ਕਹਿਣ ਲੱਗੇ, "ਭਾਈ ਸੱਜਣੋ ਮੈਂ ਤਾਂ ਕਿਸੇ ਖਾਸ ਮਨੋਰਥ ਨਾਲ ਅਤੇ ਕਿਸੇ ਖਾਸ ਲਾਭ ਹਿੱਤ ਏਧਰ ਪਾਣੀ ਸੁੱਟ ਰਿਹਾ ਹਾਂ, ਪਰ ਮਿਹਰਬਾਨੀ ਕਰਕੇ ਮੈਨੂੰ ਇਹ ਦੱਸੋ ਕਿ ਤੁਸੀਂ ਚੜ੍ਹਦੇ ਪਾਸੇ ਪਾਣੀ ਕਿਉਂ ਸੁੱਟ ਰਹੇ ਹੋ?" ਉਹ ਗੁਰੂ ਜੀ ਨੂੰ ਅਣਜਾਣ ਸਮਝਦੇ ਸਨ। ਇਸ ਲਈ ਸਾਰੇ ਬੋਲ ਉੱਠੇ, "ਅਸੀਂ ਆਪਣੇ ਪਿੱਤਰਾਂ ਨੂੰ ਪਾਣੀ ਪਹੁੰਚਾ ਰਹੇ ਹਾਂ।"

"ਮੈਂ ਆਪਣੇ ਖੇਤਾਂ ਨੂੰ ਪਾਣੀ ਦੇ ਰਿਹਾ ਹਾਂ, ਓਧਰ ਮੇਰੇ ਖੇਤ ਸੁੱਕ ਰਹੇ ਹਨ ਅਤੇ ਏਧਰ ਤੁਸੀਂ ਮੈਨੂੰ ਰੋਕ ਰਹੇ ਹੋ।" ਇਹ ਗੱਲ ਸੁਣ ਕੇ ਲੋਕਾਂ ਵਿਚ ਉਤਸੁਕਤਾ ਹੋਰ ਵੱਧੀ ਤੇ ਉਹ ਹੈਰਾਨ ਹੋ ਕੇ ਪੁੱਛਣ ਲੱਗੇ ਕਿ ਤੁਹਾਡੇ ਖੇਤ ਇਥੋਂ ਕਿੰਨੀ ਕੁ ਦੂਰ ਹਨ? ਗੁਰੂ ਜੀ ਨੇ ਕਿਹਾ, "ਕੋਈ ਬਹੁਤੀ ਦੂਰ ਨਹੀਂ ਹਨ, ਇਹੋ ਕੋਈ ਦੋ ਢਾਈ ਸੌ ਕੋਹ ਉੱਤੇ ਹੀ ਹਨ, ਪਰ ਮੇਰੀ ਬੇਨਤੀ ਹੈ ਕਿ ਮੈਨੂੰ ਤੰਗ ਨਾ ਕਰੋ।" ਗੁਰੂ ਜੀ ਦੀ ਇਹ ਗੱਲ ਸੁਣ ਕੇ ਸਾਰੇ ਹੱਸ ਪਏ, ਉਹ ਕਹਿਣ ਲੱਗੇ, "ਭਈ ਭਲਿਆ ਪੁਰਸ਼ਾ ਤੂੰ ਏਨਾ ਸਿੱਧਾ ਏਂ, ਜਿਹੜਾ ਪਾਣੀ ਤੂੰ ਬੁਕਾਂ ਨਾਲ ਸੁੱਟ ਰਿਹਾ ਏਂ। ਉਹ ਤਾਂ ਗੰਗਾ ਦੇ ਜਲ ਵਿਚ ਹੀ ਮੁੜ ਡਿੱਗ ਪੈਂਦਾ ਏ, ਇਹ ਤੇਰੇ ਖੇਤਾਂ ਤਕ ਕਿਵੇਂ ਜਾ ਸਕਦਾ ਏ?"

ਗੁਰੂ ਜੀ ਕਹਿਣ ਲੱਗੇ, "ਤੁਸੀਂ ਕੋਈ ਬਬੇਕ ਦੀ ਗੱਲ ਕਰੋ, ਤੁਸੀਂ ਕੋਈ ਨਿਆਂ ਦੀ ਗੱਲ ਕਰੋ, ਜੇ ਤੁਹਾਡਾ ਡ਼ੱਟਿਆ ਪਾਣੀ ਦੂਸਰੀ ਦੁਨੀਆਂ ਵਿਚ ਪਹੁੰਚ ਸਕਦਾ ਹੈ ਤਾਂ ਮੇਰਾ ਡ਼ੱਟਿਆ ਪਾਣੀ ਇਸ ਦੁਨੀਆਂ ਵਿਚ ਦੋ ਢਾਈ ਸੌ ਕੋਹ 'ਤੇ ਕਿਉਂ ਨਹੀਂ ਪਹੁੰਚ ਸਕਦਾ?"



ਚਲਦੇ-ਚਲਦੇ ਗੁਰੂ ਜੀ ਪਟਨਾ ਵਿਖੇ ਪਹੁੰਚ ਗਏ।

ਇਕ ਦਿਨ ਮਰਦਾਨਾ ਕਹਿਣ ਲੱਗਾ, "ਮਹਾਰਾਜ ਮੇਰਾ ਚਿੱਤ ਕਰਦਾ ਹੈ ਕਿ ਪਟਨਾ ਸ਼ਹਿਰ ਵਿਖੇ ਜਾਵਾਂ ਅਤੇ ਜੇ ਮੇਰੇ ਪਾਸ ਕੁਝ ਦਮੜੇ ਹੋਣ ਤਾਂ ਕੋਈ ਖਾਣ ਪੀਣ ਪਹਿਨਣ ਵਾਲੀ ਵਸਤੂ ਖਰੀਦ ਕੇ ਲਿਆਵਾਂ।" ਉਸ ਦੀ ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ, "ਤੈਨੂੰ ਦਮੜਿਆਂ ਦੀ ਕੀ ਘਾਟ ਹੈ, ਆਹ ਤੈਨੂੰ ਮੈਂ ਇਕ ਹੀਰਾ ਦਿੰਦਾ ਹਾਂ, ਇਹ ਬਹੁਤ ਕੀਮਤੀ ਹੈ, ਤੂੰ ਇਸ ਦਾ ਮੁੱਲ ਪਵਾ ਕੇ ਇਸ ਨੂੰ ਵੇਚ ਲੈ ਅਤੇ ਜਿਹੜੇ ਪੈਸੇ ਵੱਟ ਲਵੇਂ ਉਸਤੋਂ ਜੋ ਮਰਜ਼ੀ ਖਰੀਦ ਲਵੀਂ।"

ਫਿਰ ਮਰਦਾਨਾ ਸਾਲਿਸ ਰਾਇ ਜੌਹਰੀ ਦੀ ਦੁਕਾਨ ਲੱਭ ਕੇ ਉਸ ਪਾਸ ਚਲੇ ਗਿਆ ਅਤੇ ਉਸ ਨੂੰ ਹੀਰਾ ਫੜਾਇਆ ਅਤੇ ਕਹਿਣ ਲੱਗਾ ਕਿ ਮੇਰੇ ਮਾਲਕ ਨੇ ਇਸ ਨੂੰ ਵੇਚਣ ਵਾਸਤੇ ਆਪ ਪਾਸ ਭੇਜਿਆ ਹੈ। ਸਾਲਿਸ ਰਾਇ ਨੇ ਹੀਰੇ ਨੂੰ ਬੜੇ ਗਹੁ ਨਾਲ ਵੇਖਿਆ, ਉਹ ਕਾਫੀ ਦੇਰ ਇਕ ਟਕ ਉਸ ਹੀਰੇ ਵੱਲ ਵੇਖਦਾ ਰਿਹਾ ਜਿਵੇਂ ਉਸ ਹੀਰੇ ਨੇ ਉਸਨੂੰ ਕੀਲ ਲਿਆ ਹੋਵੇ। ਫਿਰ ਉਸ ਹੀਰਾ ਮਰਦਾਨੇ ਨੂੰ ਫੜਾ ਕੇ ਇਕ ਸੌ ਰੁਪਿਆ ਦਿੱਤਾ ਅਤੇ ਕਹਿਣ ਲੱਗਾ, "ਆਪਣੇ ਮਾਲਕ ਨੂੰ ਕਹਿਣਾ ਕਿ ਇਸ ਹੀਰੇ ਦਾ ਕੋਈ ਮੁੱਲ ਨਹੀਂ ਹੈ, ਇਹ ਅਮੋਲਕ ਹੀਰਾ ਹੈ, ਮੈਂ ਇਸ ਹੀਰੇ ਨੂੰ ਵੇਖਣ ਦਾ ਸੌ ਰੁਪਿਆ ਦਿੰਦਾ ਹਾਂ, ਆਪਣੇ ਮਾਲਕ ਨੂੰ ਜਾ ਦੇਵੀਂ।" ਮਰਦਾਨਾ ਵੀ ਹੈਰਾਨ ਰਹਿ ਗਿਆ, ਉਸ ਸਾਰਾ ਹਾਲ ਗੁਰੂ ਜੀ ਨੂੰ ਆ ਦੱਸਿਆ। ਗੁਰੂ ਜੀ ਨੇ ਮਰਦਾਨੇ ਨੂੰ ਕਿਹਾ, "ਇਹ ਸੌ ਰੁਪਿਆ ਉਸ ਜੌਹਰੀ ਨੂੰ ਦੇ ਆ। ਇਹ ਸਾਡੇ ਕਿਸੇ ਕੰਮ ਨਹੀਂ, ਅਸੀਂ ਮੁਫਤ ਕਿਸੇ ਦਾ ਸੌ ਰੁਪਿਆ ਨਹੀਂ ਲੈ ਸਕਦੇ।" ਮਰਦਾਨਾ ਜਦ ਰੁਪਏ ਵਾਪਿਸ ਕਰਨ ਸਾਲਿਸ ਰਾਇ ਪਾਸ ਪੁੱਜਾ ਤਾਂ ਉਸਨੇ ਮਰਦਾਨੇ ਪਾਸੋਂ ਉਸਦੇ ਮਾਲਕ ਬਾਰੇ ਪੁੱਛਿਆ। ਮਰਦਾਨੇ ਨੇ ਕਿਹਾ, "ਮੇਰਾ ਮਾਲਕ ਰੱਬੀ ਰੂਪ ਸੰਤ ਹੈ, ਉਹ ਕਿਸੇ ਪਾਸੋਂ ਭਿੱਛਿਆ ਜਾਂ ਦਾਨ ਨਹੀਂ ਲੈਂਦਾ, ਇਸ ਲਈ ਇਹ ਰੁਪਏ ਉਸਦੇ ਕਿਸੇ ਕੰਮ ਨਹੀਂ।"

ਜਦ ਸਾਲਿਸ ਰਾਇ ਨੇ ਇਹ ਸੁਣਿਆ ਤਾਂ ਉਸ ਆਪਣੇ ਨੌਕਰ ਅੱਧਰੱਕੇ ਨੂੰ ਮਰਦਾਨੇ ਪਿੱਛੇ ਭੇਜਿਆ ਅਤੇ ਆਪ ਵੀ ਮਗਰ ਮਗਰ ਤੁਰ ਪਿਆ। ਅੱਧਰੱਕਾ ਜਦ ਗੁਰੂ ਦੇ ਡੇਰੇ ਪੁੱਜਾ ਤਾਂ ਉਹ ਸਮਾਧੀ ਲਾਈ ਇਲਾਹੀ ਕੀਰਤਨ ਵਿਚ





ਲੀਨ ਸਨ। ਅੱਧਰੱਕਾ ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕ ਕੇ ਓਥੇ ਬੈਠ ਗਿਆ। ਕੁਝ ਸਮੇਂ ਬਾਅਦ ਸਾਲਿਸ ਰਾਇ ਵੀ ਪੁੱਜ ਗਿਆ ਅਤੇ ਗੁਰੂ ਜੀ ਦੇ ਦਰਸ਼ਨ ਕਰਕੇ ਉਹ ਨਿਹਾਲ ਹੋ ਗਿਆ।

ਬਿਹਾਰ ਬੰਗਾਲ ਵਿਚ ਹੁੰਦੇ ਹੋਏ ਗੁਰੂ ਜੀ ਕਾਮਰੂਪ ਪੁੱਜੇ। ਸ਼ਹਿਰ ਦੇ ਬਾਹਰਵਾਰ ਹੀ ਗੁਰੂ ਜੀ ਨੇ ਆਪਨਾ ਡੇਰਾ ਜਮਾ ਲਿਆ ਅਤੇ ਭਜਨ ਬੰਦਗੀ ਵਿਚ ਲੱਗ ਗਏ। ਇਕ ਦਿਨ ਮਰਦਾਨਾ ਗੁਰੂ ਜੀ ਨੂੰ ਕਹਿਣ ਲੱਗਾ, "ਮਹਾਰਾਜ ਮੈਂ ਕਈ ਦਿਨਾਂ ਤੋਂ ਕੋਈ ਸਵਾਦੀ ਭੋਜਨ ਨਹੀਂ ਖਾਧਾ, ਜੇ ਮੈਨੂੰ ਆਗਿਆ ਦੇਵੋ ਤਾਂ ਮੈਂ ਇਸ ਸ਼ਹਿਰ ਵਿਚ ਜਾ ਕੇ ਕੁਝ ਖਾ ਪੀ ਆਵਾਂ।" ਉਨ੍ਹਾਂ ਮਰਦਾਨੇ ਨੂੰ ਜਾਣ ਦੀ ਆਗਿਆ ਦੇ ਦਿੱਤੀ।

ਮਰਦਾਨਾ ਜਦ ਕਾਮਰੂਪ ਸ਼ਹਿਰ ਵਿਚ ਪੁੱਜਾ ਤਾਂ ਸ਼ਹਿਰ ਦੀ ਸੁੰਦਰਤਾ ਵੇਖ ਕੇ ਹੈਰਾਨ ਰਹਿ ਗਿਆ। ਹਰ ਵਸਤੂ ਹੀ ਮਨਮੋਹਣੀ ਸੀ। ਉਹ ਸ਼ਹਿਰ ਦੀ ਸੁੰਦਰਤਾ ਨੂੰ ਮਾਣਦਾ ਮਾਣਦਾ ਰਾਣੀ ਨੂਰ ਸ਼ਾਹ ਦੇ ਮਹਿਲਾਂ ਸਾਹਮਣੇ ਪੁੱਜ ਗਿਆ। ਜਦ ਨੂਰ ਸ਼ਾਹ ਦੀਆਂ ਦਾਸੀਆਂ ਨੇ ਉਸ ਨੂੰ ਵੇਖਿਆ ਤਾਂ ਉਹ ਉਸ ਨੂੰ ਬੜੇ ਪ੍ਰੇਮ ਪਿਆਰ ਨਾਲ ਮਿਲੀਆਂ ਅਤੇ ਬੜੇ ਆਦਰ ਸਤਿਕਾਰ ਨਾਲ ਆਪਨੀ ਮਹਾਰਾਣੀ ਨੂਰ ਸ਼ਾਹ ਪਾਸ ਲੈ ਗਈਆਂ। ਨੂਰ ਸ਼ਾਹ ਤਾਂ ਅੱਗੇ ਹੀ ਅਜਿਹੇ ਸ਼ਿਕਾਰਾਂ ਦੀ ਭਾਲ ਵਿਚ ਰਹਿੰਦੀ ਸੀ। ਮਰਦਾਨੇ ਦੇ ਚਿਹਰੇ ਦੇ ਜਲੌਂ ਨੂੰ ਵੇਖ ਉਹ ਉਸ 'ਤੇ ਮੋਹਿਤ ਹੋ ਗਈ। ਉਸ ਨੇ ਆਪਨੀਆਂ ਗੋਲੀਆਂ ਨੂੰ ਉਸ ਨੂੰ ਵਧੀਆ ਤੋਂ ਵਧੀਆ ਖਾਣਾ ਪੇਸ਼ ਕਰਨ ਨੂੰ ਕਿਹਾ। ਜਦ ਮਰਦਾਨਾ ਖਾਣਾ ਖਾ ਚੁੱਕਾ ਤਾਂ ਉਸ ਨੂੰ ਇਕ ਸੁੰਦਰ ਕਮਰੇ ਵਿਚ ਬਿਠਾ ਦਿੱਤਾ ਤੇ ਉਸ ਦੀਆਂ ਦਾਸੀਆਂ ਨਾਚ ਕਰਨ ਲੱਗੀਆਂ। ਮਰਦਾਨਾ ਜਿਹੜਾ ਲੰਮੇ ਸਫਰਾਂ ਦਾ ਥੱਕਿਆ ਸੀ, ਨੂਰ ਸ਼ਾਹ ਦੇ ਜਾਦੂ ਦੇ ਪ੍ਰਭਾਵ ਹੇਠ ਹੋਸ਼ ਗਵਾ ਬੈਠਾ ਅਤੇ ਬਾਹਰਲੀ ਦੁਨੀਆਂ ਬਾਰੇ ਬਿਲਕੁਲ ਭੁੱਲ ਗਿਆ।



ਗੁਰੂ ਸਾਹਿਬ ਕਾਫੀ ਦੇਰ ਇੰਤਜ਼ਾਰ ਕਰਦੇ ਰਹੇ, ਪਰ ਜਦ ਕਾਫੀ ਸਮਾਂ ਲੰਘ ਗਿਆ ਤਾਂ ਉਹ ਸਭ ਕੁਝ ਸਮਝ ਗਏ। ਉਨ੍ਹਾਂ ਇਕ ਅਨੋਖਾ ਲਿਬਾਸ ਪਹਿਨਿਆਂ ਤੇ ਨੂਰ ਸ਼ਾਹ ਦੇ ਮਹਿਲ ਵਿਚ ਦਾਖਿਲ ਹੋ ਗਏ। ਗੁਰੂ ਜੀ ਨੇ ਆਪਣੀ ਕੰਬਲੀ ਵਿਚੋਂ ਰਬਾਬ ਕੱਢੀ ਜਿਹੜੀ ਮਰਦਾਨਾ ਉਨ੍ਹਾਂ ਪਾਸ ਛੱਡ ਆਇਆ ਸੀ ਅਤੇ ਰਬਾਬ ਦੀਆਂ ਤਾਰਾਂ ਨੂੰ ਉਨ੍ਹਾਂ ਟੁਣਕਾਇਆ। ਫਿਰ ਅੱਖਾਂ ਮੀਟ ਕੇ ਉਹ ਇਕ ਸ਼ਬਦ ਦਾ ਗਾਇਨ ਕਰਨ ਲੱਗੇ। ਉਨ੍ਹਾਂ ਦੀ ਆਵਾਜ਼ ਜਦ ਮਰਦਾਨੇ ਨੇ ਸੁਣੀ ਤਾਂ ਉਹ ਵੀ ਹੋਸ਼ ਵਿਚ ਆ ਗਿਆ ਅਤੇ ਗੁਰੂ ਜੀ ਦੇ ਆ ਚਰਨੀਂ ਪਿਆ। ਦੂਸਰੇ ਪਾਸੇ ਦਾਸੀਆਂ ਨਾਚ ਗਾਉਣਾ ਭੁੱਲ ਗਈਆਂ ਅਤੇ ਨੂਰ ਸ਼ਾਹ ਵੀ ਹੋਸ਼ ਗਵਾ ਬੈਠੀ। ਇਲਾਹੀ ਜੋਤ ਨੂੰ ਵੇਖ ਕੇ ਉਹ ਗੁਰੂ ਜੀ ਦੇ ਚਰਨੀਂ ਆ ਪਈ ਅਤੇ ਬੇਨਤੀਆਂ ਕਰਨ ਲੱਗੀ। ਗੁਰੂ ਜੀ ਨੇ ਉਸ ਨੂੰ ਬੁਰੇ ਕੰਮਾਂ ਤੋਂ ਰੋਕਿਆ। ਉਹ ਵੀ ਗੁਰੂ ਜੀ ਦੀ ਸਿੱਖ ਅਤੇ ਪ੍ਰਚਾਰਕ ਬਣੀ।

ਤੁਰਦੇ-ਤੁਰਦੇ ਗੁਰੂ ਜੀ ਬਿਹਾਰ, ਬੰਗਾਲ ਅਤੇ ਬਰਮਾ ਵਿਚ ਦੀ ਹੁੰਦੇ ਹੋਏ ਉਥੇ ਪੁੱਜੇ, ਜਿਥੇ ਹਿੰਦੂਆਂ ਦਾ ਪਵਿੱਤਰ ਧਾਰਮਿਕ ਅਸਥਾਨ 'ਜਗਨ ਨਾਥ ਪੁਰੀ' ਹੈ। ਪੁਰੀ, ਵੈਸ਼ਨੂੰ ਹਿੰਦੂਆਂ ਦਾ ਬੜਾ ਪਵਿੱਤਰ ਅਸਥਾਨ ਹੈ।

ਇਕ ਦਿਨ ਜਦ ਉਹ ਸ੍ਰੀ ਕ੍ਰਿਸ਼ਨ ਦੇ ਬੁੱਤ ਦੀ ਆਰਤੀ ਉਤਾਰ ਰਹੇ ਸਨ ਤਾਂ ਗੁਰੂ ਜੀ ਬਾਹਰ ਆਪਣੇ ਡੇਰੇ ਵਿਚ ਬੈਠੇ ਪਰਮਾਤਮਾ ਦੀ ਆਰਤੀ ਉਤਾਰਨ ਲੱਗੇ। ਸਾਰੀ ਸੰਗਤ ਜਿਹੜੀ ਕ੍ਰਿਸ਼ਨ ਦੇ ਬੁੱਤ ਦੀ ਆਰਤੀ ਵਿਚ ਲੱਗੀ ਸੀ ਗੁਰੂ ਜੀ ਦੀ ਸੰਗਤ ਵਿਚ ਆ ਜੁੜੀ। ਗੁਰੂ ਜੀ ਨੇ ਉਨ੍ਹਾਂ ਲੋਕਾਂ ਨੂੰ ਉਪਦੇਸ਼ ਦਿੱਤਾ ਕਿ ਤੁਸੀਂ ਇਕ ਮੰਦਰ ਦੇ ਘੇਰੇ ਵਿਚ ਬੈਠੇ ਇਕ ਬੁੱਤ ਰੂਪੀ ਜਗਨ-ਨਾਥ ਦੀ ਆਰਤੀ ਉਤਾਰ ਰਹੇ ਹੋ, ਪਰ ਮੈਂ ਤਾਂ ਇਸ ਕਾਇਨਾਤ ਨੂੰ ਬਣਾਉਣ ਵਾਲੇ ਜਗਤ ਦੇ ਨਾਥ ਦੀ ਆਰਤੀ ਉਤਾਰ ਰਿਹਾ ਹਾਂ, ਇਸ ਆਰਤੀ ਵਿਚ ਕਿਸੇ ਪ੍ਰਕਾਰ ਦੀ ਸਮੱਗਰੀ ਦੀ ਲੋੜ ਨਹੀਂ। ਜੋ ਵੀ ਸਮੱਗਰੀ ਤੁਸੀਂ ਇਸ ਆਰਤੀ ਲਈ ਵਰਤਦੇ ਹੋ, ਉਹ ਤਾਂ ਇਸ ਕਾਇਨਾਤ ਵਿਚ ਪਹਿਲਾਂ ਹੀ ਮੌਜੂਦ ਹੈ। ਫਿਰ ਗੁਰੂ ਜੀ ਨੇ ਉਨ੍ਹਾਂ ਨੂੰ ਜਗਨ ਦੇ ਨਾਥ ਦੀ ਅਸਲ ਆਰਤੀ ਸੁਣਾਈ। *"ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥"*





ਸਿਆਲਕੋਟ ਸ਼ਹਿਰ ਵਿਚ ਇਕ ਬਹੁਤ ਵੱਡਾ ਧਨਾਢ ਖੱਤਰੀ ਰਹਿੰਦਾ ਸੀ। ਕੋਈ ਔਲਾਦ ਨਾ ਹੋਣ ਕਰਕੇ ਉਹ ਬੜਾ ਫਿਕਰਮੰਦ ਸੀ। ਲੋਕਾਂ ਦੇ ਕਹਿਣ 'ਤੇ ਉਹ ਪੀਰ ਹਮਜ਼ਾ ਗੌਂਸ ਪਾਸ ਗਿਆ ਅਤੇ ਬੇਨਤੀ ਕੀਤੀ ਕਿ ਉਸ ਨੂੰ ਪੁੱਤਰ ਦੀ ਦਾਤ ਦੀ ਬਖ਼ਸ਼ਿਸ਼ ਹੋਵੇ। ਉਸ ਨੇ ਪੀਰ ਨਾਲ ਇਹ ਇਕਰਾਰ ਵੀ ਕੀਤਾ ਕਿ ਉਹ ਆਪਣਾ ਪਹਿਲਾ ਪੁੱਤਰ ਪੀਰ ਦੇ ਡੇਰੇ 'ਤੇ ਚੜ੍ਹਾ ਦੇਵੇਗਾ।

ਕੁਝ ਸਮਾਂ ਪਾ ਕੇ ਸੇਠ ਦੇ ਘਰ ਤਿੰਨ ਪੁੱਤਰ ਪੈਦਾ ਹੋਏ, ਉਹ ਆਪਣੇ ਵੱਡੇ ਪੁੱਤਰ ਨੂੰ ਲੈ ਕੇ ਪੀਰ ਹਮਜ਼ਾ ਗੌਂਸ ਪਾਸ ਗਿਆ ਅਤੇ ਕਹਿਣ ਲੱਗਾ, "ਪੀਰ ਜੀ ਮੈਂ ਆਪਣੇ ਇਕਰਾਰ ਮੁਤਾਬਿਕ ਆਪਣਾ ਪਹਿਲਾ ਪੁੱਤਰ ਤੁਹਾਡੇ ਡੇਰੇ ਚੜ੍ਹਾਉਣ ਵਾਸਤੇ ਲਿਆਇਆ ਹਾਂ। ਅੱਜ ਤੋਂ ਇਹ ਤੁਹਾਡਾ ਹੋਇਆ। ਹੁਣ ਤੁਸੀਂ ਜੋ ਵੀ ਇਸ ਦਾ ਮੁੱਲ ਪਾਵੋ, ਮੈਂ ਦੇਣ ਨੂੰ ਤਿਆਰ ਹਾਂ। ਇਸ ਦੇ ਮੁੱਲ ਦੀ ਅਦਾਇਗੀ ਕਰਕੇ ਮੈਂ ਇਸ ਨੂੰ ਆਪਣੇ ਨਾਲ ਵਾਪਿਸ ਲੈ ਜਾਵਾਂਗਾ।"

ਪਰ ਪੀਰ ਉਸ ਸੇਠ ਦੀ ਇਹ ਗੱਲ ਸੁਣ ਕੇ ਬੜੇ ਕਰੋਧ ਵਿਚ ਆ ਗਿਆ ਅਤੇ ਕੜਕਿਆ, "ਮੈਂ ਇਸ ਪੁੱਤਰ ਨੂੰ ਵੇਚਣਾ ਨਹੀਂ ਹੈ, ਮੈਨੂੰ ਧਨ ਦੌਲਤ ਦੀ ਘਾਟ ਨਹੀਂ, ਮੈਨੂੰ ਪੁੱਤਰ ਚਾਹੀਦਾ ਹੈ, ਇਸ ਲਈ ਇਸ ਨੂੰ ਏਥੇ ਛੱਡ ਜਾ ਤੇ ਚਲਦਾ ਬਣ।" ਪਰ ਸੇਠ ਫਿਰ ਤਰਲੇ ਕਰਨ ਲੱਗਾ ਅਤੇ ਉਹ ਆਪਣੇ ਪੁੱਤਰ ਲਈ ਕੋਈ ਰਕਮ ਵੀ ਦੇਣ ਨੂੰ ਤਿਆਰ ਸੀ। ਪਰ ਜਦ ਪੀਰ ਨੇ ਉਸਦੀ ਇਕ ਨਾ ਮੰਨੀ ਤਾਂ ਉਹ ਆਪਣੇ ਪੁੱਤਰ ਨੂੰ ਆਪਣੇ ਘਰ ਵਾਪਿਸ ਲੈ ਗਿਆ। ਪੀਰ ਨੂੰ ਸੇਠ ਦੀ ਇਸ ਬੇਜ਼ਬਾਨੀ 'ਤੇ ਗੁੱਸਾ ਆਇਆ। ਉਹ ਆਪਣੇ ਮੁਰੀਦਾਂ ਨੂੰ ਕਹਿਣ ਲੱਗਾ, "ਮੈਂ ਚਾਲ੍ਹੀ ਦਿਨਾਂ ਦਾ ਚਿਲ੍ਹਾ ਕਰਾਂਗਾ ਅਤੇ ਜਿਸ ਸ਼ਹਿਰ ਵਿਚ ਇਹ ਸੇਠ ਵਸਦਾ ਹੈ, ਉਸ ਸ਼ਹਿਰ ਨੂੰ ਸਾੜ ਕੇ ਸਵਾਹ ਕਰ ਦੇਵਾਂਗਾ।"

ਜਦ ਸ਼ਹਿਰ ਵਿਚ ਇਹ ਖ਼ਬਰ ਪੁੱਜੀ ਤਾਂ ਲੋਕ ਬਹੁਤ ਘਬਰਾਏ ਅਤੇ ਇਕੱਠੇ ਹੋ ਕੇ ਪੀਰ ਦੇ ਦਰ ਤੇ ਆਏ। ਪਰ ਪੀਰ



ਦੇ ਮੁਰੀਦਾਂ ਨੇ ਉਨ੍ਹਾਂ ਨੂੰ ਅੱਗੇ ਨਾ ਜਾਣ ਦਿੱਤਾ।

ਜਦ ਗੁਰੂ ਨਾਨਕ ਜੀ ਸਿਆਲਕੋਟ ਪਹੁੰਚੇ ਤਾਂ ਉਨ੍ਹਾਂ ਨੂੰ ਪੀਰ ਦੇ ਇਸ ਘੁਮੰਡ ਅਤੇ ਕਰੋਧ ਦਾ ਪਤਾ ਲੱਗਾ ਤਾਂ ਉਹ ਪੀਰ ਦੇ ਗੁੰਬਦ ਤੋਂ ਕੁਝ ਦੂਰ, ਗੁੰਬਦ ਵੱਲ ਧਿਆਨ ਧਰ ਕੇ ਬੈਠ ਗਏ। ਜਦ ਦੁਪਹਿਰਾਂ ਹੋਈਆਂ ਤਾਂ ਗੁੰਬਦ ਫਟ ਗਿਆ, ਪੀਰ ਹਮਜ਼ਾ ਗੌਂਸ ਡਰ ਗਿਆ ਅਤੇ ਝੱਟ ਦਰਵਾਜ਼ਾ ਖੋਲ੍ਹ ਕੇ ਬਾਹਰ ਆ ਗਿਆ। ਇਸ ਤਰ੍ਹਾਂ ਪੀਰ ਦਾ ਚਿਲ੍ਹਾ ਟੁੱਟ ਗਿਆ। ਸਾਰੇ ਲੋਕਾਂ ਸੁਖ ਦਾ ਸਾਹ ਲਿਆ ਅਤੇ ਉਹ ਧੰਨਵਾਦ ਵਜੋਂ ਗੁਰੂ ਜੀ ਦੇ ਚਰਨੀਂ ਆ ਲੱਗੇ।

ਸਿਆਲਕੋਟ ਤੋਂ ਹੀ ਥੋੜ੍ਹੀ ਦੂਰੀ 'ਤੇ ਮੀਆਂ ਮਿੱਠੇ ਸ਼ਾਹ ਇਕ ਪ੍ਰਸਿੱਧ ਕਰਾਮਾਤੀ ਫਕੀਰ ਰਹਿੰਦਾ ਸੀ। ਗੁਰੂ ਜੀ ਦੀ ਸ਼ੋਭਾ ਸੁਣ ਕੇ ਇਕ ਦਿਨ ਉਸ ਵੀ ਮਨ ਬਣਾਇਆ ਕਿ ਗੁਰੂ ਜੀ ਨੂੰ ਮਿਲਣ ਜਾਵੇ ਅਤੇ ਉਨ੍ਹਾਂ ਨੂੰ ਮੁਸਲਮਾਨ ਬਣਾਉਣ ਬਾਰੇ ਸਮਝਾਵੇ, ਪਰ ਜਦ ਉਸ ਨੇ ਜਾ ਕੇ ਗੁਰੂ ਜੀ ਦੇ ਨੂਰਾਨੀ ਚਿਹਰੇ ਵੱਲ ਤੱਕਿਆ ਤਾਂ ਉਹ ਠਠੰਬਰ ਗਿਆ। ਫਿਰ ਵੀ ਉਹ ਆਪਣੀ ਜ਼ਿੱਦ ਦਾ ਪੱਕਾ ਸੀ, ਉਹ ਗੁਰੂ ਜੀ ਨੂੰ ਕਹਿਣ ਲੱਗਾ, "ਤੁਸੀਂ ਹਿੰਦੂ ਫਕੀਰ ਹੋ, ਤੁਸੀਂ ਕਿਹੜੇ ਦੇਵਤੇ ਨੂੰ ਮੰਨਦੇ ਹੋ?" ਗੁਰੂ ਜੀ ਮੁਸਕਰਾਉਂਦੇ ਹੋਏ ਮੀਆਂ ਮਿੱਠੇ ਸ਼ਾਹ ਵੱਲ ਵੇਖ ਕੇ ਬੋਲੇ, "ਮੈਂ ਕੇਵਲ ਇਕ ਰੱਬ ਨੂੰ ਮੰਨਦਾ ਹਾਂ ਜੋ ਸਭ ਦਾ ਸਿਰਜਣਹਾਰ ਹੈ।" ਮੀਆਂ ਮਿੱਠੇ ਸ਼ਾਹ ਹੈਰਾਨ ਹੋਇਆ ਕਿ ਹਿੰਦੂ ਤਾਂ ਕਈ ਦੇਵੀ ਦੇਵਤਿਆਂ ਨੂੰ ਮੰਨਦੇ ਹਨ, ਪਰ ਇਹ ਤਾਂ ਮੁਸਲਮਾਨਾਂ ਵਾਂਗ ਇਕ ਹੀ ਰੱਬ ਨੂੰ ਮੰਨਦੇ ਹਨ। ਆਪਣਾ ਸ਼ੱਕ ਦੂਰ ਕਰਨ ਵਾਸਤੇ ਉਸ ਕਿਹਾ, "ਪਰ ਇਕ ਰੱਬ ਨੂੰ ਪਾਉਣ ਵਾਸਤੇ ਰਸੂਲ ਦੀ ਲੋੜ ਹੈ, ਤੁਹਾਡਾ ਰਸੂਲ ਕੌਣ ਹੈ?" ਗੁਰੂ ਜੀ ਮਿੱਠੇ ਸ਼ਾਹ ਦੀ ਰਮਜ਼ ਨੂੰ ਸਮਝ ਗਏ ਸਨ, ਉਨ੍ਹਾਂ ਉੱਤਰ ਦਿੱਤਾ, "ਰੱਬ ਦਿਆ ਬੰਦਿਆ! ਰੱਬ ਨੂੰ ਪਾਉਣ ਵਾਸਤੇ ਕਿਸੇ ਵਿਚੋਲੇ ਦੀ ਲੋੜ ਨਹੀਂ ਹੁੰਦੀ। ਰੱਬ ਕੇਵਲ ਉਹਨਾਂ ਨੂੰ ਹੀ ਮਿਲਦਾ ਹੈ ਜਿਹੜੇ ਕਿਸੇ ਵਿਚੋਲੇ ਤੋਂ ਬਗੈਰ ਰੱਬ ਦਾ ਸਿਮਰਨ ਕਰਦੇ ਹਨ। ਮੁਸਲਮਾਨਾਂ ਅਤੇ ਹਿੰਦੂਆਂ ਵਿਚ ਫਿਰ ਫਰਕ ਕੀ ਹੋਇਆ? ਮੁਸਲਮਾਨਾਂ ਦਾ ਇਕ ਰਸੂਲ ਹੈ ਅਤੇ ਹਿੰਦੂਆਂ ਦੇ ਕਈ ਦੇਵੀ ਦੇਵਤੇ ਰਸੂਲ ਦਾ ਰੂਪ ਹਨ। ਇਸ ਲਈ ਭਾਵੇਂ ਇਕ ਵਿਚੋਲਾ ਹੋਵੇ ਭਾਵੇਂ ਦਸ, ਕੋਈ ਫਰਕ ਨਹੀਂ ਪੈਂਦਾ। ਰੱਬ





ਕੇਵਲ ਉਨ੍ਹਾਂ ਨੂੰ ਹੀ ਮਿਲਦਾ ਹੈ ਜਿਹੜੇ ਵਿਚੋਲੇ ਦਾ ਆਸਰਾ ਲਏ ਬਗੈਰ ਰੱਬ ਨਾਲ ਇਕਮਿਕ ਹੁੰਦੇ ਹਨ।"

ਗੁਰੂ ਜੀ ਦਾ ਇਕ ਲਾਹੌਰ ਨਿਵਾਸੀ ਸਿੱਖ ਭਾਈ ਮਨਸੁੱਖ, ਵਿਉਪਾਰ ਦੇ ਸੰਬੰਧ ਵਿਚ ਸੰਗਲਾਦੀਪ ਜਾਇਆ ਕਰਦਾ ਸੀ। ਉਹ ਆਮ ਤੌਰ 'ਤੇ ਰਾਜੇ ਸ਼ਿਵਨਾਭ ਨੂੰ ਵੀ ਮਿਲਿਆ ਕਰਦਾ ਸੀ। ਰਾਜੇ ਨੂੰ ਉਸ ਨੇ ਗੁਰੂ ਜੀ ਬਾਰੇ ਦੱਸਿਆ ਸੀ। ਰਾਜਾ ਭਾਈ ਮਨਸੁੱਖ ਦੀਆਂ ਗੱਲਾਂ ਤੋਂ ਬਹੁਤ ਪ੍ਰਭਾਵਿਤ ਹੋਇਆ ਸੀ ਅਤੇ ਉਸ ਦੇ ਮਨ ਵਿਚ ਗੁਰੂ ਜੀ ਨੂੰ ਮਿਲਣ ਲਈ ਬੜੀ ਤਾਂਘ ਅਤੇ ਖਿੱਚ ਸੀ।

ਸ਼ਿਵਨਾਭ ਦੀ ਆਸ ਨੂੰ ਪੂਰੀ ਕਰਨ ਲਈ ਗੁਰੂ ਜੀ ਸੰਗਲਾਦੀਪ ਪਹੁੰਚ ਗਏ। ਗੁਰੂ ਜੀ ਅਤੇ ਭਾਈ ਮਰਦਾਨੇ ਨੇ ਇਕ ਬਾਗ ਵਿਚ ਡੇਰਾ ਜਮਾਇਆ। ਓਥੇ ਉਹ ਰੋਜ਼ ਕੀਰਤਨ ਕਰਦੇ ਅਤੇ ਸਤਿਸੰਗ ਵਿਚ ਲੋਕਾਂ ਨੂੰ ਉਪਦੇਸ਼ ਦਿੰਦੇ। ਜਦ ਰਾਜੇ ਨੂੰ ਗੁਰੂ ਜੀ ਬਾਰੇ ਪਤਾ ਲੱਗਾ ਤਾਂ ਉਹ ਆਪਣੇ ਪੁੱਤਰ ਅਤੇ ਪਤਨੀ ਨੂੰ ਲੈ ਕੇ ਗੁਰੂ ਜੀ ਪਾਸ ਪਹੁੰਚਿਆ।

ਗੁਰੂ ਜੀ ਦੇ ਦਰਸ਼ਨ ਕਰਕੇ ਉਹ ਨਿਹਾਲ ਹੋ ਗਿਆ, ਪਰ ਉਸਦੇ ਮਨ ਵਿਚ ਇਕ ਸ਼ੰਕਾ ਉੱਠੀ ਕਿ ਇਹ ਮਹਾਂਪੁਰਸ਼ ਕੋਈ ਬ੍ਰਾਹਮਣ ਹੈ, ਜੋਗੀ ਹੈ, ਹਿੰਦੂ ਹੈ ਜਾਂ ਮੁਸਲਮਾਨ ਹੈ। ਇਸ ਦਾ ਕਾਰਨ ਇਹ ਸੀ ਕਿ ਗੁਰੂ ਜੀ ਨੇ ਅਜੀਬ ਪ੍ਰਕਾਰ ਦਾ ਵੇਸ ਧਾਰਨ ਕੀਤਾ ਹੋਇਆ ਸੀ, ਉਨ੍ਹਾਂ ਦਾ ਉਪਦੇਸ਼ ਹਿੰਦੂਆਂ, ਮੁਸਲਮਾਨਾਂ ਅਤੇ ਜੋਗੀਆਂ ਤੋਂ ਭਿੰਨ ਸੀ। ਉਨ੍ਹਾਂ ਦੀ ਬਾਣੀ ਸਭ ਤੋਂ ਵੱਖਰੀ ਅਤੇ ਨਿਰਾਲੀ ਸੀ। ਉਹ ਭਾਰਤ ਦੇ ਉੱਤਰ ਵਿਚੋਂ ਆਏ ਸਨ, ਪਰ ਉਹ ਦੱਖਣੀ ਬੋਲੀ ਵੀ ਸਪੱਸ਼ਟ ਬੋਲ ਰਹੇ ਸਨ। ਸ਼ਿਵਨਾਭ ਦੇ ਮਨ ਦੀ ਦੁਚਿੱਤੀ ਨੂੰ ਸਮਝ ਕੇ ਗੁਰੂ ਜੀ ਨੇ ਫੁਰਮਾਇਆ, "ਰਾਜਾ ਸ਼ਿਵਨਾਭ! ਬ੍ਰਾਹਮਣ ਉਹ ਹੈ ਜੋ ਬ੍ਰਹਮ ਦੇ ਗਿਆਨ ਦਾ ਇਸ਼ਨਾਨ ਕਰਦਾ ਹੈ ਅਤੇ ਪਰਮਾਤਮਾ ਦੀ ਸਿਫਤ ਸਲਾਹ ਦੇ ਗੀਤ ਗਾਉਂਦਾ ਹੈ। ਸਾਰਾ ਬ੍ਰਹਿਮੰਡ ਇਕ ਹੱਟ ਹੈ ਜਿਸ ਦਾ ਇਕੋ ਇਕ ਸ਼ਾਹ ਕਰਤਾਰ ਆਪ ਹੈ ਅਤੇ ਅਸੀਂ ਕਰਤਾਰ ਦੇ ਨਾਮ ਦੇ ਅਭਿਲਾਸ਼ੀ ਵਣਜਾਰੇ ਹਾਂ। ਪਰਮਾਤਮਾ ਦੇ ਪਿਆਰਿਆਂ ਲਈ ਹਿੰਦੂ, ਮੁਸਲਮਾਨ ਇਕੋ ਹਨ ਅਤੇ ਸਾਰਾ ਸੰਸਾਰ ਹੀ





ਉਨ੍ਹਾਂ ਦਾ ਘਰ ਹੈ।"

ਆਪਣੇ ਸੱਚੇ ਧਰਮ ਦਾ ਪ੍ਰਚਾਰ ਕਰਦੇ ਅਤੇ ਲੋਕਾਂ ਦਾ ਉਧਾਰ ਕਰਦੇ ਉਹ ਗੋਰਖ ਮਤੇ ਪੁੱਜੇ। ਗੁਰੂ ਜੀ ਨੇ ਜੋਗੀਆਂ ਦੇ ਡੇਰੇ ਦੇ ਬਾਹਰ ਇਲਾਹੀ ਨਾਦ ਛੇੜ ਦਿੱਤਾ। ਝੰਗਰ ਨਾਥ, ਭੰਗਰ ਨਾਥ ਨਾਮੀਂ ਜੋਗੀ ਗੁਰੂ ਜੀ ਪਾਸ ਆ ਇਕੱਠੇ ਹੋਏ ਅਤੇ ਉਹ ਗੁਰੂ ਜੀ ਨੂੰ ਕਈ ਸਵਾਲ ਕਰਨ ਲੱਗੇ। ਗੁਰੂ ਜੀ ਨੇ ਉਨ੍ਹਾਂ ਦੇ ਸਭ ਪ੍ਰਸ਼ਨਾਂ ਦੇ ਤਸੱਲੀਬਖਸ਼ ਉੱਤਰ ਦਿੱਤੇ। ਫਿਰ ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਅਸਲ ਜੋਗੀ ਉਹ ਹੈ ਜਿਹੜਾ ਸੰਸਾਰ ਦੇ ਝਮੇਲਿਆਂ ਵਿਚ ਰਹਿੰਦਾ ਹੋਇਆ ਵੀ ਨਿਰਲੇਪ ਪਰਮਾਤਮਾ ਵਿਚ ਸਮਾਇਆ ਰਹੇ।

ਜੋਗੀਆਂ ਨੂੰ ਸਿੱਖਿਆ ਦੇ ਕੇ ਗੁਰੂ ਜੀ ਭਾਈ ਮਰਦਾਨੇ ਨੂੰ ਲੈ ਕੇ ਹਿਮਾਲੀਆ ਪਰਬਤ ਵੱਲ ਚਲ ਪਏ। ਰਾਹ ਵਿਚ ਇਕ ਰੀਠੇ ਦੇ ਦਰੱਖਤ ਹੇਠ ਵਿਸ਼ਰਾਮ ਕਰਨ ਲਈ ਬੈਠ ਗਏ। ਓਥੇ ਮਰਦਾਨੇ ਨੇ ਬੇਨਤੀ ਕੀਤੀ, "ਮਹਾਰਾਜ! ਭੁੱਖ ਲੱਗੀ ਹੈ, ਮੈਂ ਜੰਗਲ ਵਿਚੋਂ ਕੋਈ ਫਲ ਢੂੰਡ ਕੇ ਖਾ ਆਵਾਂ।"

ਗੁਰੂ ਜੀ ਨੇ ਰੀਠੇ ਦੇ ਦਰੱਖਤ ਦੀ ਇਕ ਟਹਿਣੀ ਵੱਲ ਇਸ਼ਾਰਾ ਕਰਕੇ ਕਿਹਾ ਕਿ ਇਸ ਟਹਿਣੀ ਦੇ ਰੀਠੇ ਤੋੜ ਕੇ ਖਾ ਲੈ। ਮਰਦਾਨੇ ਨੇ ਜਦ ਉਹ ਰੀਠੇ ਖਾ ਕੇ ਵੇਖੇ ਤਾਂ ਉਹ ਬਹੁਤ ਮਿੱਠੇ ਸਨ, ਉਹ ਹੌਲੀ-ਹੌਲੀ ਉਸ ਟਹਿਣੀ ਦੇ ਸਾਰੇ ਰੀਠੇ ਖਾ ਗਿਆ, ਪਰ ਜਦ ਉਹ ਦੂਸਰੀ ਟਹਿਣੀ ਦੇ ਰੀਠੇ ਤੋੜ ਕੇ ਖਾਣ ਲੱਗਾ ਤਾਂ ਉਹ ਅਤਿ ਕੌੜੇ ਸਨ। ਉਹ ਦਰੱਖਤ ਹਾਲੇ ਤਕ ਕਾਇਮ ਹੈ, ਇਸ ਦੀ ਇਕ ਟਹਿਣੀ ਦੇ ਰੀਠੇ ਛੁਹਾਰੇ ਵਾਂਗ ਮਿੱਠੇ ਹਨ। ਏਥੇ ਅੱਜ-ਕੱਲ੍ਹ ਗੁਰਦੁਆਰਾ ਰੀਠਾ ਸਾਹਿਬ ਹੈ।



ਉੱਚੀਆਂ ਪਹਾੜੀਆਂ ਚੜ੍ਹਦੇ ਗੁਰੂ ਜੀ ਸੁਮੇਰ ਪਰਬਤ 'ਤੇ ਪਹੁੰਚ ਗਏ। ਓਥੇ ਉਨ੍ਹਾਂ ਨੂੰ ਬੜੇ ਪ੍ਰਸਿੱਧ ਸਿੱਧ ਮਿਲੇ। ਇਹ ਲੋਕ ਸੰਸਾਰ ਨੂੰ ਤਿਆਗ ਕੇ ਨਿਕੰਮਿਆਂ ਵਾਲਾ ਜੀਵਨ ਬਤੀਤ ਕਰ ਰਹੇ ਸਨ। ਕਰਾਮਾਤਾਂ ਦਾ ਡਰਾਵਾ ਦੇ ਕੇ ਪਹਾੜੀ ਲੋਕਾਂ ਨੂੰ ਉੱਲੂ ਬਣਾ ਕੇ ਬੜੀ ਐਸ਼ ਦਾ ਜੀਵਨ ਬਿਤਾ ਰਹੇ ਸਨ।

ਇਕ ਸਾਧਾਰਨ ਬੰਦੇ ਨੂੰ ਸੁਮੇਰ ਪਰਬਤ 'ਤੇ ਪਹੁੰਚਿਆ ਵੇਖ ਕੇ ਉਹ ਹੈਰਾਨ ਹੋਏ ਅਤੇ ਝੱਟ ਗੁਰੂ ਜੀ ਦੇ ਦੁਆਲੇ ਆ ਜੁੜੇ। ਉਹ ਪੁੱਛਣ ਲੱਗੇ, "ਨਾ ਹੀ ਤੁਸੀਂ ਸਿੱਧ ਲੱਗਦੇ ਹੋ ਅਤੇ ਨਾ ਹੀ ਕੋਈ ਸੰਨਿਆਸੀ, ਫਿਰ ਕਿਹੜੀ ਸ਼ਕਤੀ ਤੁਹਾਨੂੰ ਏਥੇ ਲੈ ਆਈ ਹੈ?" ਗੁਰੂ ਜੀ ਨੇ ਉੱਤਰ ਦਿੱਤਾ, "ਮੈਂ ਸਰਬ ਸ਼ਕਤੀਮਾਨ ਪ੍ਰਭੂ ਦੇ ਨਾਮ ਦਾ ਜਾਪ ਕਰਦਾ ਹਾਂ, ਉਸ ਦੀ ਕਿਰਪਾ ਕਰਕੇ ਹੀ ਮੈਂ ਏਥੇ ਪਹੁੰਚ ਗਿਆ ਹਾਂ।"

ਫਿਰ ਸਿੱਧਾਂ ਨੇ ਪੁੱਛਿਆ, "ਤੁਹਾਡਾ ਨਾਂ ਕੀ ਹੈ ਅਤੇ ਤੁਸੀਂ ਕਿਸ ਮੱਤ ਨਾਲ ਸੰਬੰਧਿਤ ਹੋ?"

ਗੁਰੂ ਜੀ ਨੇ ਫੁਰਮਾਇਆ, "ਨਾਂ ਮੇਰਾ ਨਾਨਕ ਨਿਰੰਕਾਰੀ ਹੈ ਅਤੇ ਮੱਤ ਮੇਰਾ ਪਰਮਾਤਮਾ ਅਤੇ ਉਸ ਦੀ ਰਚੀ ਕਾਇਨਾਤ ਨੂੰ ਪਿਆਰ ਕਰਨਾ ਹੈ।"

ਫਿਰ ਸਿੱਧ ਕਹਿਣ ਲੱਗੇ, "ਤੁਸੀਂ ਮਾਤ ਲੋਕ ਵਿਚੋਂ ਆਏ ਹੋ, ਓਥੇ ਦਾ ਕੀ ਹਾਲ ਹੈ?"

ਗੁਰੂ ਜੀ ਮੁਸਕਰਾ ਕੇ ਬੋਲੇ, "ਤੁਸੀਂ ਤਾਂ ਡਰਦੇ ਮਾਰੇ ਮਾਤ ਲੋਕ ਨੂੰ ਛੱਡ ਕੇ ਏਥੇ ਲੁਕ ਕੇ ਬੈਠੇ ਹੋ, ਹੁਣ ਤੁਹਾਨੂੰ ਮਾਤ ਲੋਕ ਨਾਲ ਕੀ ਮਤਲਬ? ਜੇ ਤੁਹਾਡੇ ਵਰਗੇ ਸਿੱਧੀਆਂ ਦੇ ਮਾਲਕ ਹੀ ਪਹਾੜਾਂ 'ਤੇ ਚੜ੍ਹ ਕੇ ਛੁਪ ਜਾਣ ਅਤੇ ਗਰੀਬ ਪਹਾੜੀਆਂ ਨੂੰ ਲੁੱਟ-ਲੁੱਟ ਖਾਈ ਜਾਣ ਤਾਂ ਮਾਤ ਲੋਕ ਦੀ ਕੌਣ ਸਾਰ ਲਵੇਗਾ? ਅੱਜ ਮਾਤ ਲੋਕ ਵਿਚ ਹਨੇਰ ਮੱਚਿਆ ਹੈ, ਹਰ ਪਾਸੇ ਕੂੜ ਦਾ ਪਸਾਰਾ ਹੈ, ਸੱਚ ਤੇ ਧਰਮ ਤੁਹਾਡੇ ਵਾਂਗ ਲੁਕ ਕੇ ਬੈਠ ਗਏ ਹਨ। ਰਾਜੇ ਪਰਜਾ ਦੀ ਰੱਖਿਆ ਕਰਨ ਦੀ ਬਜਾਏ, ਉਲਟਾ ਉਨ੍ਹਾਂ 'ਤੇ ਜ਼ੁਲਮ ਢਾਹ ਰਹੇ ਹਨ, ਪਰਜਾ ਕੁਰਲਾ ਰਹੀ ਹੈ, ਪਰ ਉਨ੍ਹਾਂ ਦੀ ਕੋਈ ਅਗਵਾਈ





ਨਹੀਂ ਕਰ ਰਿਹਾ। ਤੁਸੀਂ ਵਿਹਲੜ ਇਨ੍ਹਾਂ ਪਹਾੜਾਂ 'ਤੇ ਚੜ੍ਹੇ ਬੈਠੇ ਹੋ, ਕਿਉਂ ਨਹੀਂ ਮਾਤ ਲੋਕ ਵਿਚ ਜਾ ਕੇ ਲੋਕਾਂ ਦੇ ਦੁੱਖਾਂ ਦੇ ਭਾਈਵਾਲ ਬਣਦੇ?"

ਗੁਰੂ ਜੀ ਅਤੇ ਮਰਦਾਨੇ ਨੇ ਹਾਜੀਆਂ ਵਾਂਗ ਨੀਲੇ ਕਪੜੇ ਪਾ ਲਏ ਅਤੇ ਸਿੰਧ ਪ੍ਰਾਂਤ ਵੱਲ ਚੱਲ ਪਏ। ਸਿੰਧ ਪੁੱਜ ਕੇ ਉਹ ਇਕ ਹਾਜੀਆਂ ਦੇ ਕਾਫਲੇ ਨਾਲ ਰਲ ਗਏ ਅਤੇ ਮੱਕੇ ਵੱਲ ਚੱਲ ਪਏ। ਮੱਕੇ ਪਹੁੰਚ ਕੇ ਉਨ੍ਹਾਂ ਬਾਕੀ ਹਾਜੀਆਂ ਵਾਂਗ ਸਾਰੇ ਕਰਮ ਕੀਤੇ। ਜਦ ਰਾਤ ਪਈ ਤਾਂ ਉਹ ਪਰਕਰਮਾਂ ਵਿਚ ਕਾਅਬੇ ਵੱਲ ਪੈਰ ਪਸਾਰ ਕੇ ਸੌਂ ਗਏ। ਮੁਸਲਮਾਨ ਕਾਅਬੇ ਨੂੰ ਰੱਬ ਦਾ ਘਰ ਮੰਨਦੇ ਹਨ ਅਤੇ ਕਾਅਬੇ ਵਲ ਪੈਰ ਪਸਾਰਨੇ ਉਹ ਬਹੁਤ ਮਾੜਾ ਸਮਝਦੇ ਹਨ। ਜਦ ਹਾਜੀਆਂ ਨੇ ਗੁਰੂ ਜੀ ਨੂੰ ਅਜਿਹੀ ਬੇਅਦਬੀ ਕਰਦਿਆਂ ਵੇਖਿਆ ਤਾਂ ਉਹ ਭੱਜਦੇ ਹੋਏ ਗੁਰੂ ਜੀ ਵੱਲ ਧਾਏ। ਇਕ ਹਾਜੀ ਜਿਸ ਦਾ ਨਾਂ 'ਜੀਵਨ' ਸੀ, ਗੁਰੂ ਜੀ ਨੂੰ ਠੋਕਰ ਮਾਰ ਕੇ ਕਹਿਣ ਲੱਗਾ, "ਉੱਠ ਓਏ ਤੂੰ ਕੌਣ ਏਂ, ਜਿਹੜਾ ਰੱਬ ਦੇ ਘਰ ਵੱਲ ਪੈਰ ਪਸਾਰ ਕੇ ਸੁੱਤਾ ਹੋਇਆ ਏਂ?"

ਗੁਰੂ ਜੀ ਬੜੀ ਨਿਮਰਤਾ ਨਾਲ ਅੱਖਾਂ ਖੋਲ੍ਹ ਕੇ ਬੋਲੇ, "ਰੱਬ ਦਿਆ ਬੰਦਿਆ! ਗੁੱਸਾ ਨਾ ਕਰ, ਮੈਂ ਬਹੁਤ ਥੱਕਿਆ ਹੋਇਆ ਹਾਂ, ਇਸ ਲਈ ਖਿਆਲ ਨਹੀਂ ਰਿਹਾ, ਮੈਥੋਂ ਹੁਣ ਉਠਿਆ ਵੀ ਨਹੀਂ ਜਾਂਦਾ। ਇਸ ਲਈ ਤੁਸੀਂ ਮੇਰੇ ਪੈਰ ਘਸੀਟ ਕੇ ਉਸ ਪਾਸੇ ਕਰ ਦਿਓ ਜਿਧਰ ਰੱਬ ਦਾ ਘਰ ਨਹੀਂ ਹੈ।" ਜੀਵਨ ਨੇ ਗੁੱਸੇ ਵਿਚ ਆ ਕੇ ਗੁਰੂ ਜੀ ਦੀਆਂ ਲੱਤਾਂ ਦੂਸਰੇ ਪਾਸੇ ਕਰ ਦਿੱਤੀਆਂ, ਪਰ ਉਹ ਵੇਖ ਕੇ ਹੈਰਾਨ ਹੋਇਆ ਕਿ ਕਾਅਬਾ ਵੀ ਓਸੇ ਪਾਸੇ ਵੱਲ ਫਿਰ ਗਿਆ ਜਿਧਰ ਗੁਰੂ ਜੀ ਦੀਆਂ ਲੱਤਾਂ ਸਨ। ਫਿਰ ਉਸ ਲੱਤਾਂ ਹੋਰ ਦਿਸ਼ਾ ਵਲ ਘੁਮਾਈਆਂ ਪਰ ਕਾਅਬਾ ਓਧਰ ਨੂੰ ਘੁੰਮ ਗਿਆ। ਜੀਵਨ ਅਤੇ ਹੋਰ ਹਾਜੀ ਬਹੁਤ ਹੈਰਾਨ ਹੋਏ ਕਿ ਉਹ ਕੀ ਚਾਰਾ ਕਰਨ ਕਿ ਗੁਰੂ ਜੀ ਦੀਆਂ 'ਲੱਤਾਂ' ਕਾਅਬੇ ਤੋਂ ਉਲਟ



ਦਿਸ਼ਾ ਵਿਚ ਕਰਨ। ਜਦ ਉਹ ਇਸ ਕਾਰਜ ਵਿਚ ਅਸਮਰਥ ਰਹੇ ਤਾਂ ਉਹ ਗੁਰੂ ਪਾਸ ਆ ਕੇ ਬੈਠ ਗਏ ਅਤੇ ਬੇਨਤੀ ਕਰਨ ਲੱਗੇ, "ਅੱਲ੍ਹਾ ਦੇ ਬੰਦੇ! ਅਸੀਂ ਤਾਂ ਹਾਰ ਚੁੱਕੇ ਹਾਂ, ਤੁਸੀਂ ਹੀ ਰੱਬ ਦੇ ਘਰ ਵੱਲੋਂ ਆਪਣੇ ਪੈਰਾਂ ਨੂੰ ਦੂਸਰੇ ਪਾਸੇ ਕਰ ਲਵੋ।"

ਮੱਕੇ ਤੋਂ ਹੋ ਕੇ ਗੁਰੂ ਜੀ ਬਗਦਾਦ ਪੁੱਜੇ ਤੇ ਉਥੇ ਉਨ੍ਹਾਂ ਦਾ ਪੀਰ ਦਸਤਗੀਰ ਨਾਲ ਮਿਲਾਪ ਹੋਇਆ।

ਪੀਰ ਨੇ ਪੁੱਛਿਆ, "ਤੁਸੀਂ ਕੌਣ ਹੋ ਅਤੇ ਕਿਸ ਘਰਾਣੇ ਦੇ ਫਕੀਰ ਹੋ?"

ਗੁਰੂ ਜੀ ਨੇ ਉੱਤਰ ਦਿੱਤਾ, "ਮੈਨੂੰ ਨਾਨਕ ਕਹਿੰਦੇ ਹਨ, ਮੈਂ ਵਾਹਿਦ ਅੱਲ੍ਹਾ ਦਾ ਫਕੀਰ ਹਾਂ।"

ਪੀਰ ਨੇ ਫਿਰ ਕਿਹਾ, "ਪਰ ਤੁਹਾਡਾ ਕੋਈ ਘਰਾਣਾ, ਫਿਰਕਾ, ਮੁਲਕ ਆਦਿ ਤਾਂ ਹੋਵੇਗਾ ਹੀ?"

ਗੁਰੂ ਜੀ ਨੇ ਮੁਸਕਰਾ ਕੇ ਪੀਰ ਵੱਲ ਵੇਖਿਆ ਅਤੇ ਉਸ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਕਹਿਣ ਲੱਗੇ, "ਕੀ ਅੱਲ੍ਹਾ ਦਾ ਵੀ ਕੋਈ ਮਜ਼੍ਹਬ, ਫਿਰਕਾ, ਘਰਾਣਾ ਜਾਂ ਮੁਲਕ ਹੈ? ਇਸ ਤਰ੍ਹਾਂ ਅੱਲ੍ਹਾ ਦੇ ਫਕੀਰਾਂ ਦਾ ਵੀ ਕੋਈ ਘਰਾਣਾ ਜਾਂ ਮੁਲਕ ਨ੍ਹੀਂ ਹੁੰਦਾ। ਅੱਲ੍ਹਾ ਪਾਕ ਕਿਸੇ ਖਾਸ ਇਕ ਥਾਂ ਵੀ ਨਾ ਰਹਿੰਦਾ ਹੋਇਆ, ਬੇਅੰਤ ਆਕਾਸ਼ਾਂ ਪਾਤਾਲਾਂ ਵਿਚ ਵਸਦੀ ਕਾਇਨਾਤ ਦਾ ਭਰਪੂਰ ਖਿਆਲ ਰੱਖਦਾ ਹੈ। ਉਸ ਦੇ ਨਿਜ਼ਾਮ ਵਿਚ ਕੋਈ ਨੁਕਸ ਨਹੀਂ। ਇਹ ਮਨੁੱਖ ਅਤੇ ਇਸ ਦੇ ਰਹਿਬਰ ਹੀ ਏਥੇ ਆ ਕੇ ਵੰਡੀਆਂ ਪਾਉਂਦੇ ਹਨ।"

ਪੀਰ ਗੁਰੂ ਜੀ ਦੀਆਂ ਗੱਲਾਂ ਤੋਂ ਪ੍ਰਭਾਵਿਤ ਤਾਂ ਹੋਇਆ ਪਰ ਲੱਖਾਂ ਆਕਾਸ਼ਾਂ ਅਤੇ ਲੱਖਾਂ ਪਾਤਾਲਾਂ ਦੀ ਗੱਲ ਉਸਦੀ ਸਮਝ ਨਾ ਆਈ। ਉਹ ਕਹਿਣ ਲੱਗਾ, "ਜਿਥੋਂ ਤੱਕ ਸਾਡਾ ਗਿਆਨ ਹੈ ਅਸੀਂ ਤਾਂ ਸੱਤ ਆਕਾਸ਼ ਅਤੇ ਸੱਤ ਪਾਤਾਲ ਸੁਣੇ ਹਨ ਅਤੇ ਪਵਿੱਤਰ ਕਿਤਾਬ ਵਿਚ ਪੜ੍ਹੇ ਵੀ ਹਨ, ਪਰ ਲੱਖਾਂ ਆਕਾਸ਼ਾਂ ਤੇ ਲੱਖਾਂ ਪਾਤਾਲਾਂ ਦੀ ਗੱਲ ਤਾਂ ਅਸੀਂ ਕਿਤੇ ਪੜ੍ਹੀ ਸੁਣੀ ਨਹੀਂ, ਕਿਰਪਾ ਕਰਕੇ ਸਾਨੂੰ ਇਸ ਬਾਰੇ ਸਮਝਾਓ।"

ਪੀਰ ਦਾ ਲੜਕਾ ਵੀ ਲਾਗੇ ਹੀ ਬੈਠਾ ਸੀ, ਗੁਰੂ ਜੀ ਨੇ ਉਸਦੇ ਮੱਥੇ 'ਤੇ ਹੱਥ ਰੱਖਿਆ ਅਤੇ ਉਸ ਨੂੰ ਅੱਖਾਂ ਮੀਟਣ





ਦਾ ਆਦੇਸ਼ ਕੀਤਾ। ਪੀਰ ਦੇ ਪੁੱਤਰ ਨੇ ਪਲਾਂ ਵਿਚ ਹੀ ਲੱਖਾਂ ਆਕਾਸ਼ ਅਤੇ ਪਾਤਾਲ ਵੇਖ ਲਏ। ਪੀਰ ਦੇ ਪੁੱਤਰ ਨੇ ਜਦ ਇਸ ਅਸਲੀਅਤ ਬਾਰੇ ਬਾਕੀਆਂ ਨੂੰ ਦੱਸਿਆ ਤਾਂ ਉਹ ਸਭ ਗੁਰੂ ਜੀ ਦੇ ਚਰਨਾਂ 'ਤੇ ਢਹਿ ਪਏ।

ਲੋਕਾਂ ਨੂੰ ਨਾਮ ਦਾਨ ਦੇ ਗੱਫੇ ਬਖਸ਼ਦੇ ਹੋਏ ਗੁਰੂ ਜੀ ਉਸ ਅਸਥਾਨ 'ਤੇ ਪੁੱਜੇ ਜਿਸ ਨਗਰ ਨੂੰ ਹਸਨ ਅਬਦਾਲ ਕਿਹਾ ਜਾਂਦਾ ਸੀ। ਗੁਰੂ ਜੀ ਇਕ ਪਹਾੜੀ ਦੀ ਓਟ ਵਿਚ ਬੈਠ ਗਏ। ਮਰਦਾਨੇ ਨੂੰ ਬਹੁਤ ਪਿਆਸ ਲੱਗੀ ਸੀ। ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਉਪਰ ਪਹਾੜ 'ਤੇ ਇਕ ਚਸ਼ਮਾਂ ਹੈ, ਜਿਸ ਵਿਚ ਕਾਫੀ ਪਾਣੀ ਹੈ, ਪਰ ਉਸ ਪਾਣੀ ਦਾ ਮਾਲਕ ਵਲੀ ਕੰਧਾਰੀ ਬਣਿਆ ਬੈਠਾ ਹੈ। ਪਰ ਉਹ ਇਕ ਫਕੀਰ ਹੈ ਜੇ ਤੁਸੀਂ ਉਸ ਨੂੰ ਬੇਨਤੀ ਕਰੋਗੇ ਤਾਂ ਉਹ ਜ਼ਰੂਰ ਤੁਹਾਨੂੰ ਪੀਣ ਜੋਗਾ ਪਾਣੀ ਦੇ ਦੇਵੇਗਾ। ਮਰਦਾਨਾ ਪਹਾੜ ਚੜ੍ਹਦਾ ਹੋਇਆ ਵਲੀ ਕੰਧਾਰੀ ਪਾਸ ਪੁੱਜਿਆ ਅਤੇ ਘੁਟ ਪਾਣੀ ਦੀ ਬੇਨਤੀ ਕੀਤੀ। ਪਰ ਵਲੀ ਕੰਧਾਰੀ ਕੜਕ ਕੇ ਬੋਲਿਆ, "ਜਿਸ ਫਕੀਰ ਦਾ ਤੂੰ ਚੇਲਾ ਬਣਿਆ ਹੈਂ ਕੀ ਉਹ ਤੈਨੂੰ ਪਾਣੀ ਵੀ ਨਹੀਂ ਪਿਆ ਸਕਦਾ?" ਮਰਦਾਨਾ ਪਿਆਸ ਦਾ ਮਾਰਿਆ ਫਿਰ ਗੁਰੂ ਜੀ ਪਾਸ ਪੁੱਜ ਗਿਆ। ਗੁਰੂ ਨਾਨਕ ਨੇ ਉਸਨੂੰ ਫੇਰ ਬੇਨਤੀ ਕਰਨ ਵਾਸਤੇ ਭੇਜਿਆ ਪਰ ਮਰਦਾਨਾ ਦੂਸਰੀ ਵਾਰ ਵੀ ਨਿਰਾਸ਼ ਮੁੜ ਆਇਆ। ਫਿਰ ਗੁਰੂ ਜੀ ਨੇ ਸੰਗਤ ਵਿਚ ਬੈਠੇ ਕੁਝ ਵਿਅਕਤੀਆਂ ਨੂੰ ਆਦੇਸ਼ ਦਿੱਤਾ ਕਿ ਉਹ ਇਕ ਖਾਸ ਪੱਥਰ ਨੂੰ ਉਖਾੜਨ। ਜਦ ਉਨ੍ਹਾਂ ਲੋਕਾਂ ਉਸ ਪੱਥਰ ਨੂੰ ਪੁਟਿਆ ਤਾਂ ਇਕ ਵੱਡਾ ਸੋਮਾ ਪਾਣੀ ਦਾ ਵਹਿ ਤੁਰਿਆ।

ਵਲੀ ਕੰਧਾਰੀ ਦਾ ਉਹ ਸਰੋਵਰ ਬਿਲਕੁਲ ਸੁੱਕ ਗਿਆ। ਉਹ ਗੁੱਸੇ ਵਿਚ ਲਾਲ ਪੀਲਾ ਹੋ ਗਿਆ। ਆਪਨੀ ਕਰਾਮਾਤੀ ਸ਼ਕਤੀ ਨਾਲ ਉਸ ਇਕ ਵੱਡੇ ਪੱਥਰ ਨੂੰ ਗੁਰੂ ਜੀ ਵੱਲ ਰੇੜ੍ਹਿਆ ਤਾਂਕਿ ਉਹ ਪੱਥਰ ਥੱਲੇ ਕੁਚਲ ਕੇ ਮਰ ਜਾਣ। ਪਰ ਜਦ ਉਹ ਪੱਥਰ ਰਿੜ੍ਹਦਾ ਗੁਰੂ ਜੀ ਵੱਲ ਆਇਆ ਤਾਂ ਗੁਰੂ ਜੀ ਨੇ ਆਪਨਾ ਹੱਥ ਉਸ ਪੱਥਰ ਅੱਗੇ ਕਰ ਦਿੱਤਾ ਅਤੇ ਪੱਥਰ ਓਥੇ ਹੀ ਰੁਕ ਗਿਆ। ਗੁਰੂ ਜੀ ਦਾ ਪੰਜਾ ਉਸ ਪੱਥਰ ਵਿਚ ਧੱਸ ਗਿਆ। ਗੁਰੂ ਜੀ ਦੇ ਪੰਜੇ ਦਾ



ਨਿਸ਼ਾਨ ਹਾਲੇ ਵੀ ਉਸ ਪੱਥਰ ਉੱਤੇ ਟਿਕਿਆ ਹੋਇਆ ਹੈ। ਜਦ ਗੁਰੂ ਜੀ ਦੇ ਇਸ ਅਨੋਖੇ ਕੌਤਕ ਦਾ ਪਤਾ ਪਿੰਡ ਵਾਲਿਆਂ ਨੂੰ ਲੱਗਾ ਤਾਂ ਉਹ ਗੁਰੂ ਜੀ ਦੀ ਚਰਨੀਂ ਆ ਲੱਗੇ।

ਓਥੋਂ ਚਲ ਕੇ ਗੁਰੂ ਜੀ ਸੈਦਪੁਰ ਪਹੁੰਚ ਗਏ। ਗੁਰੂ ਜੀ ਕੁਝ ਦਿਨ ਸੈਦਪੁਰ (ਐਮਨਾਬਾਦ) ਠਹਿਰੇ ਤਾਂ ਉਸ ਸਮੇਂ ਹੀ ਬਾਬਰ ਦੀਆਂ ਫੌਜਾਂ ਨੇ ਆ ਹੱਲਾ ਬੋਲਿਆ। ਉਨ੍ਹਾਂ ਸਭ ਰਜਵਾੜਿਆਂ ਨੂੰ ਲੁੱਟ ਲਿਆ ਅਤੇ ਸਾਰੇ ਸ਼ਹਿਰ ਵਿਚ ਕਹਿਰ ਮਚਾ ਦਿੱਤਾ। ਲੁੱਟਿਆ ਹੋਇਆ ਮਾਲ ਉਨ੍ਹਾਂ ਲੋਕਾਂ ਦੇ ਸਿਰਾਂ ਤੇ ਧਰ ਦਿੱਤਾ ਤੇ ਉਨ੍ਹਾਂ ਨੂੰ ਆਪਣੇ ਤੰਬੂਆਂ ਵਿਚ ਲੈ ਜਾਣ ਵਾਸਤੇ ਤੋਰ ਲਿਆ। ਗੁਰੂ ਜੀ, ਭਾਈ ਮਰਦਾਨਾ ਅਤੇ ਭਾਈ ਲਾਲੋ ਵੀ ਫੜੇ ਗਏ। ਉਨ੍ਹਾਂ ਦੇ ਸਿਰਾਂ 'ਤੇ ਵੀ ਸਾਮਾਨ ਰਖਵਾਇਆ ਅਤੇ ਆਪਣੇ ਨਾਲ ਲੈ ਲਏ। ਉਨ੍ਹਾਂ ਲੋਕਾਂ ਦਾ ਸਾਰਾ ਸਾਮਾਨ ਇਕ ਥਾਂ ਰਖਵਾ ਕੇ, ਬੰਦੀ ਬਣਾ ਲਿਆ। ਸਾਰਿਆਂ ਨੂੰ ਇਕ ਕੈਦਖਾਨੇ ਵਿਚ ਬੰਦ ਕਰਕੇ ਉਨ੍ਹਾਂ ਨੂੰ ਅਨਾਜ ਪੀਸਣ ਵਾਸਤੇ ਚੱਕੀਆਂ ਗੇੜਨ ਲਾ ਦਿੱਤਾ। ਗੁਰੂ ਜੀ ਅਤੇ ਭਾਈ ਮਰਦਾਨੇ ਨੂੰ ਵੀ ਚੱਕੀਆਂ ਦਿੱਤੀਆਂ। ਗੁਰੂ ਜੀ ਬੰਦੀਖਾਨੇ ਵਿਚ ਵੀ ਚੜ੍ਹਦੀ ਕਲਾ ਵਿਚ ਸਨ। ਉਹ ਆਪ ਅੱਖਾਂ ਮੀਟ ਕੇ ਇਕ ਨਵੇਂ ਆਏ ਇਲਾਹੀ ਸ਼ਬਦ ਦਾ ਗਾਇਨ ਕਰਨ ਲੱਗੇ। ਗੁਰੂ ਜੀ ਦੀ ਮਿੱਠੀ ਸੁਰੀਲੀ ਬਾਂਣੀ ਨੇ ਸਭ ਕੈਦੀਆਂ ਨੂੰ ਮਸਤ ਕਰ ਦਿੱਤਾ ਤੇ ਉਹ ਆਪਣੇ ਸਾਰੇ ਦੁੱਖ ਭੁੱਲ ਗਏ।

ਉਨ੍ਹਾਂ ਦੀਆਂ ਚੱਕੀਆਂ ਆਪਣੇ ਆਪ ਹੀ ਚੱਲ ਰਹੀਆਂ ਸਨ। ਕੁੱਝ ਸਿਪਾਹੀ ਦੌੜ ਕੇ ਗਏ ਅਤੇ ਉਨ੍ਹਾਂ ਨੇ ਇਸ ਵਚਿੱਤਰ ਘਟਨਾ ਬਾਰੇ ਬਾਬਰ ਨੂੰ ਜਾ ਦੱਸਿਆ। ਬਾਬਰ ਵੀ ਇਸ ਵਿਸਮਾਦਮਈ ਘਟਨਾ ਨੂੰ ਸੁਣ ਕੇ ਬਹੁਤ ਪ੍ਰਭਾਵਿਤ ਹੋਇਆ ਅਤੇ ਉਹ ਝੱਟ ਬੰਦੀਖਾਨੇ ਵਾਲੇ ਖੇਮੇ ਵਿਚ ਪਹੁੰਚ ਗਿਆ।



ਬਾਬਰ ਨੇ ਆਪਣੇ ਕੀਤੇ ਉੱਤੇ ਅਫਸੋਸ ਜ਼ਾਹਰ ਕੀਤਾ ਅਤੇ ਗੁਰੂ ਜੀ ਨੂੰ ਕਹਿਣ ਲੱਗਾ, "ਹੁਣ ਮੈਨੂੰ ਕੀ ਕਰਨਾ ਚਾਹੀਦਾ ਹੈ ਕਿ ਰੱਬ ਮੈਨੂੰ ਮੁਆਫ ਕਰ ਦੇਵੇ?" ਗੁਰੂ ਜੀ ਨੇ ਉਸ ਨੂੰ ਕਿਹਾ ਕਿ ਉਹ ਸਾਰੇ ਕੈਦੀਆਂ ਨੂੰ ਛੱਡ ਦੇਵੇ ਅਤੇ ਉਨ੍ਹਾਂ ਦਾ ਲੁਟਿਆ ਮਾਲ ਵਾਪਿਸ ਕਰੇ ਅਤੇ ਅੱਗੇ ਤੋਂ ਕਿਸੇ 'ਤੇ ਜ਼ੁਲਮ ਨਾ ਕਰੇ। ਬਾਬਰ ਨੇ ਗੁਰੂ ਜੀ ਦੀ ਆਗਿਆ ਅਨੁਸਾਰ ਸਭ ਕੈਦੀ ਆਜ਼ਾਦ ਕਰ ਦਿੱਤੇ।

ਉਨ੍ਹਾਂ ਦਿਨਾਂ ਵਿਚ ਅਚਲ ਵਟਾਲੇ ਸਿੱਧਾਂ ਜੋਗੀਆਂ ਦਾ ਇਕ ਵੱਡਾ ਮੇਲਾ ਲੱਗਦਾ ਸੀ। ਗੁਰੂ ਜੀ ਨੇ ਸਿੱਧਾਂ ਦੇ ਪ੍ਰਭਾਵ ਨੂੰ ਕਾਫੀ ਘਟਾ ਦਿੱਤਾ ਸੀ, ਪਰ ਫਿਰ ਵੀ ਉਹ ਆਪਣੀ ਸ਼ਾਖ ਨੂੰ ਵਧਾਉਣ ਵਾਸਤੇ ਅਚਲ ਵਟਾਲੇ ਸ਼ਿਵਰਾਤ੍ਰੀ ਦੇ ਸਮੇਂ ਇਕੱਠੇ ਹੁੰਦੇ ਸਨ। ਉਹ ਲੋਕਾਂ ਨੂੰ ਕਈ ਪ੍ਰਕਾਰ ਦੀਆਂ ਕਰਾਮਾਤਾਂ ਵਿਖਾ ਕੇ ਲੁੱਟਦੇ ਸਨ।

ਇਸ ਮੇਲੇ ਬਾਰੇ ਸੁਣ ਕੇ ਗੁਰੂ ਜੀ ਵੀ ਭਾਈ ਮਰਦਾਨੇ ਅਤੇ ਕੁਝ ਹੋਰ ਸਾਥੀਆਂ ਨੂੰ ਲੈ ਕੇ ਅਚਲ ਵਟਾਲੇ ਪਹੁੰਚੇ। ਉਨ੍ਹਾਂ ਨੇ ਕਈ ਪ੍ਰਕਾਰ ਦੀਆਂ ਕਰਾਮਾਤਾਂ ਅਤੇ ਚਮਤਕਾਰ ਵਿਖਾ ਕੇ ਗੁਰੂ ਜੀ ਨੂੰ ਹਰਾਉਣ ਦਾ ਯਤਨ ਕੀਤਾ, ਪਰ ਗੁਰੂ ਜੀ ਉੱਤੇ ਉਨ੍ਹਾਂ ਕਰਾਮਾਤਾਂ ਦਾ ਕੋਈ ਅਸਰ ਨਾ ਹੋਇਆ। ਉਹ ਸਭ ਕੁਝ ਸ਼ਾਂਤ ਚਿੱਤ ਵੇਖਦੇ ਰਹੇ। ਜਦ ਜੋਗੀ ਆਪਣੀਆਂ ਸਭ ਕਰਾਮਾਤਾਂ ਕਰਕੇ ਹਾਰ ਗਏ ਤਾਂ ਉਹ ਗੁਰੂ ਜੀ ਨੂੰ ਕਹਿਣ ਲੱਗੇ, "ਅਸੀਂ ਤਾਂ ਤੁਹਾਨੂੰ ਕਈ ਕਰਾਮਾਤਾਂ ਵਿਖਾ ਚੁੱਕੇ ਹਾਂ, ਤੁਸੀਂ ਵੀ ਸਾਨੂੰ ਕੋਈ ਕਰਾਮਾਤ ਵਿਖਾਓ।"

ਗੁਰੂ ਜੀ ਨੇ ਕਿਹਾ, "ਮੇਰੇ ਪਾਸ ਤੁਹਾਡੇ ਵਰਗੀਆਂ ਨਿੱਕੀਆਂ ਮੋਟੀਆਂ ਕਰਾਮਾਤਾਂ ਜਾਂ ਚਮਤਕਾਰ ਨਹੀਂ ਜਿਨ੍ਹਾਂ ਦਾ ਪ੍ਰਭਾਵ ਦੋ ਚਾਰ ਪੱਲ ਰਹਿ ਕੇ ਫਿਰ ਖਤਮ ਹੋ ਜਾਂਦਾ ਹੈ। ਮੇਰੇ ਪਾਸ ਉਹ ਕਰਾਮਾਤ ਹੈ ਜੋ ਖਤਮ ਨਹੀਂ ਹੁੰਦੀ, ਬਲਕਿ ਹਰ ਸਮੇਂ ਮੇਰੇ ਪਾਸ ਰਹਿੰਦੀ ਹੈ, ਉਹ ਕਰਾਮਾਤ ਹੈ ਪਰਮਾਤਮਾ ਦੇ ਨਾਮ ਦੀ। ਪਰਮਾਤਮਾ ਦੇ ਨਾਮ ਸਿਮਰਨ ਨਾਲ ਦੁਨੀਆਂ ਦੀਆਂ ਸਭ ਕਰਾਮਾਤਾਂ ਪ੍ਰਾਪਤ ਹੋ ਜਾਂਦੀਆਂ ਹਨ।

ਉਸ ਤੋਂ ਬਾਅਦ ਜਦ ਗੁਰੂ ਜੀ ਕੁਝ ਚਿਰ ਕਰਤਾਰਪੁਰ ਰਹੇ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਸੂਫੀ ਪੀਰ ਫਕੀਰ ਮੁਲਤਾਨ ਵਿਚ ਇਕ ਬਹੁਤ ਵੱਡਾ ਇਕੱਠ ਕਰ ਰਹੇ ਹਨ। ਗੁਰੂ ਜੀ ਨੇ ਭਾਈ ਮਰਦਾਨੇ ਨੂੰ ਨਾਲ ਲਿਆ ਅਤੇ ਮੁਲਤਾਨ





ਸ਼ਹਿਰ ਦੇ ਬਾਹਰ ਦਰਿਆ ਦੇ ਕੰਢੇ ਡੇਰਾ ਲਾ ਲਿਆ। ਜਦ ਪੀਰਾਂ ਫਕੀਰਾਂ ਦੇ ਇਕੱਠ ਨੂੰ ਇਹ ਪਤਾ ਲੱਗਾ ਤਾਂ ਉਹ ਬਹੁਤ ਘਬਰਾਏ। ਉਹ ਡਰਦੇ ਸਨ ਕਿ ਜੇ ਗੁਰੂ ਜੀ ਏਥੇ ਠਹਿਰ ਗਏ ਤਾਂ ਭੋਲੇ ਭਾਲੇ ਲੋਕ ਉਨ੍ਹਾਂ ਦੇ ਸ਼ਿਕੰਜੇ ਵਿਚੋਂ ਨਿਕਲ ਜਾਣਗੇ ਅਤੇ ਉਹ ਭੁੱਖੇ ਮਰਨਗੇ।

ਉਨ੍ਹਾਂ ਨੇ ਗੁਰੂ ਜੀ ਨੂੰ ਪਰਖਣ ਵਾਸਤੇ ਦੁੱਧ ਦਾ ਇਕ ਨੱਕੋ-ਨੱਕ ਭਰਿਆ ਕਟੋਰਾ ਕੁਝ ਸੇਵਕਾਂ ਦੇ ਹੱਥ ਭੇਜਿਆ। ਮਰਦਾਨੇ ਨੇ ਕਟੋਰਾ ਫੜਨਾ ਚਾਹਿਆ ਪਰ ਗੁਰੂ ਜੀ ਨੇ ਉਸ ਨੂੰ ਰੋਕ ਦਿੱਤਾ ਅਤੇ ਕਟੋਰਾ ਅਡੋਲ ਆਪਣੇ ਹੱਥ ਵਿਚ ਫੜ ਕੇ ਉਸ ਉੱਤੇ ਇਕ ਚੰਬੇਲੀ ਦਾ ਫੁੱਲ ਧਰ ਦਿੱਤਾ ਅਤੇ ਲਿਆਉਣ ਵਾਲੇ ਸੇਵਕਾਂ ਨੂੰ ਕਿਹਾ ਕਿ ਇਸ ਨੂੰ ਵਾਪਿਸ ਉਸ ਪੀਰ ਪਾਸ ਪਹੁੰਚਾ ਦੇਵੋ ਜਿਸ ਇਹ ਭੇਜਿਆ ਹੈ। ਭਾਈ ਮਰਦਾਨਾ ਇਹ ਸਭ ਕੁਝ ਵੇਖ ਕੇ ਹੈਰਾਨ ਹੋਇਆ ਤੇ ਉਸ ਗੁਰੂ ਜੀ ਨੂੰ ਪੁੱਛਿਆ, "ਸਤਿਗੁਰੂ ਜੀ ਇਸ ਵਿਚ ਕੀ ਰਹੱਸ ਹੈ? ਦੁੱਧ ਦਾ ਭਰਿਆ ਕਟੋਰਾ ਲੈਣ ਦੀ ਥਾਂ ਤੁਸੀਂ ਉਸ ਉੱਤੇ ਚੰਬੇਲੀ ਦਾ ਫੁੱਲ ਧਰ ਕੇ ਵਾਪਿਸ ਕਰ ਦਿੱਤਾ ਹੈ।" ਭਾਈ ਮਰਦਾਨੇ ਦੀ ਇਹ ਗੱਲ ਸੁਣ ਕੇ ਗੁਰੂ ਜੀ ਨੇ ਫੁਰਮਾਇਆ, "ਭਾਈ ਮਰਦਾਨੇ! ਇਸ ਵਿਚ ਇਕ ਗਹਿਰਾ ਭੇਦ ਹੈ, ਪੀਰਾਂ ਨੇ ਦੁੱਧ ਦਾ ਕਟੋਰਾ ਇਸ ਕਰਕੇ ਭੇਜਿਆ ਸੀ ਕਿ ਮੁਲਤਾਨ ਸ਼ਹਿਰ ਪਹਿਲਾਂ ਹੀ ਪੀਰਾਂ ਫਕੀਰਾਂ ਨਾਲ ਨੱਕੋ-ਨੱਕ ਭਰਿਆ ਹੈ, ਏਥੇ ਕਿਸੇ ਹੋਰ ਪੀਰ ਦੀ ਗੁੰਜਾਇਸ਼ ਨਹੀਂ, ਅਸੀਂ ਕਟੋਰੇ ਉੱਤੇ ਚੰਬੇਲੀ ਦਾ ਫੁੱਲ ਰੱਖਕੇ ਉਨ੍ਹਾਂ ਨੂੰ ਇਹ ਜਵਾਬ ਭੇਜਿਆ ਹੈ ਕਿ ਅਸੀਂ ਕਿਸੇ ਨੂੰ ਦੁੱਖ ਦੇਣ ਜਾਂ ਥਾਂ ਮੱਲਣ ਨਹੀਂ ਆਏ, ਅਸੀਂ ਤਾਂ ਪਰਮਾਤਮਾ ਦੇ ਨਾਮ ਦੀ ਖੁਸ਼ਬੂ ਵੰਡਣ ਆਏ ਹਾਂ। ਅਸੀਂ ਪੀਰਾਂ ਉੱਪਰ ਚੰਬੇਲੀ ਦੇ ਫੁੱਲ ਵਾਂਗ ਰਹਾਂਗੇ, ਕਿਸੇ ਦੇ ਸਿਰ ਦਾ ਭਾਰ ਨਹੀਂ ਬਣਾਂਗੇ, ਭਾਵ ਸਾਡਾ ਏਥੇ ਵਸਣਾ, ਟਹਿਕਣਾ ਤੇ ਮਹਿਕਣਾ ਚੰਬੇਲੀ ਵਾਂਗ ਹੋਵੇਗਾ।"

ਬਾਅਦ ਵਿਚ ਗੁਰੂ ਜੀ ਨੇ ਕਰਤਾਰਪੁਰ ਨੂੰ ਸਿੱਖੀ ਪ੍ਰਚਾਰ ਦਾ ਕੇਂਦਰ ਬਣਾ ਲਿਆ। ਕਰਤਾਰਪੁਰ ਵਿਚ ਉਹ ਆਪ





ਖੇਤੀ ਕਰਦੇ ਸਨ, ਜਿਸਦਾ ਭਾਵ ਉਹ ਆਪਣੇ ਸ਼ਰਧਾਲੂਆਂ ਨੂੰ ਦੱਸਣਾ ਚਾਹੁੰਦੇ ਸਨ ਕਿ ਜੋਗੀਆਂ ਪੀਰਾਂ ਵਾਂਗ ਮੰਗਕੇ ਨਹੀਂ ਖਾਣਾ ਚਾਹੀਦਾ ਬਲਕਿ ਆਪਣੇ ਹੱਥੀਂ ਕਿਰਤ ਕਰਨੀ ਚਾਹੀਦੀ ਹੈ। ਅੰਮ੍ਰਿਤ ਵੇਲੇ ਉੱਠ ਕੇ ਜਿਹੜੇ ਉਸ ਪ੍ਰਭੂ ਦਾ ਸਿਮਰਨ ਕਰਦੇ ਹਨ, ਉਸ ਦਾ ਮਤਲਬ ਸੀ ਕਿ ਗ੍ਰਿਹਸਤ ਵਿਚ ਰਹਿੰਦਿਆਂ ਵੀ ਆਦਮੀ ਪ੍ਰਭੂ ਦੀ ਭਗਤੀ ਕਰ ਸਕਦਾ ਹੈ। ਉਸ ਨੂੰ ਜੰਗਲਾਂ ਵਿਚ ਜਾਣ ਦੀ ਲੋੜ ਨਹੀਂ, ਪਹਾੜਾਂ 'ਤੇ ਚੜ੍ਹਨ ਦਾ ਕੋਈ ਫਾਇਦਾ ਨਹੀਂ। ਜਿਹੜਾ ਮਨੁੱਖ ਇਸ ਜੀਵਨ ਸੰਗਰਾਮ ਨੂੰ ਛੱਡ ਕੇ ਜਾਂਦਾ ਹੈ ਉਹ ਬੁਜ਼ਦਿਲ ਹੈ। ਸਾਨੂੰ ਆਪਣੇ ਸਿਰਜਣਹਾਰ ਨਾਲ ਸਦਾ ਹੀ ਇਕਮਿਕ ਹੋਣਾ ਚਾਹੀਦਾ ਹੈ ਅਤੇ ਉਸ ਦੇ ਜਲਵੇ ਨੂੰ ਵੇਖਣਾ ਚਾਹੀਦਾ ਹੈ। ਉਹ ਆਪਣੇ ਸਿੱਖਾਂ ਨੂੰ ਇਹੋ ਸਿੱਖਿਆ ਦਿੰਦੇ ਸਨ ਕਿ ਸਾਡਾ ਇਕੋ-ਇਕ ਪਿਤਾ ਪ੍ਰਭੂ ਹੈ ਅਤੇ ਸਾਰਾ ਸੰਸਾਰ ਸਾਡਾ ਘਰ ਹੈ। ਕੋਈ ਵੱਡਾ ਨਿੱਕਾ ਨਹੀਂ, ਕੋਈ ਉਚ ਨੀਚ ਨਹੀਂ, ਇਹ ਜ਼ਾਤ ਬਰਾਦਰੀਆਂ ਦੀਆਂ ਵੰਡੀਆਂ ਕੇਵਲ ਸਵਾਰਥੀ ਲੋਕਾਂ ਵੱਲੋਂ ਪਾਈਆਂ ਗਈਆਂ ਹਨ। ਬ੍ਰਾਹਮਣ ਲੋਕ ਦੂਸਰੇ ਵਿਅਕਤੀ ਦੇ ਨਾਲ ਲੱਗਣ 'ਤੇ ਹੀ ਆਪਣੇ ਆਪ ਨੂੰ ਭਿੱਟਿਆ ਸਮਝਦੇ ਸਨ ਅਤੇ ਨੀਵੇਂ ਜ਼ਾਤ ਦੇ ਲੋਕਾਂ ਦੇ ਸਾਹਮਣੇ ਬੈਠ ਕੇ ਵੀ ਖਾਣਾ ਨਹੀਂ ਸੀ ਖਾ ਸਕਦੇ। ਇਸ ਭਿੱਟ ਦੀ ਪ੍ਰਥਾ ਨੂੰ ਤੋੜਨ ਵਾਸਤੇ ਗੁਰੂ ਜੀ ਨੇ ਸਾਂਝੇ ਲੰਗਰ ਦਾ ਰਿਵਾਜ ਤੋਰਿਆ। ਉਸ ਲੰਗਰ ਵਿਚ ਸਭ ਬਰਾਬਰ ਸਮਝੇ ਜਾਂਦੇ ਸਨ ਅਤੇ ਸਭ ਨੂੰ ਇਕੋ ਜੇਹਾ ਭੋਜਨ ਛਕਾਇਆ ਜਾਂਦਾ ਸੀ। ਉਥੇ ਕੋਈ ਹਿੰਦੂ ਪਾਣੀ ਜਾਂ ਮੁਸਲਿਮ ਪਾਣੀ ਨਹੀਂ ਸੀ, ਬਲਕਿ ਸਾਰਿਆਂ ਵਾਸਤੇ ਇਕੋ ਪਾਣੀ ਸੀ। ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣੇ ਜੀ ਨੂੰ ਆਪਣਾ ਜਾਨਸ਼ੀਨ ਚੁਣ ਕੇ ਗੱਦੀ ਸੌਂਪ ਦਿੱਤੀ ਤੇ ਉਨ੍ਹਾਂ ਨੂੰ ਖਡੂਰ ਸਾਹਿਬ ਜਾਣ ਵਾਸਤੇ ਆਦੇਸ਼ ਕਰ ਦਿੱਤਾ।



# ਸ੍ਰੀ ਗੁਰੂ ਅੰਗਦ ਦੇਵ ਜੀ

ਗੁਰੂ ਅੰਗਦ ਦੇਵ ਜੀ ਦਾ ਉਨ੍ਹਾਂ ਦੇ ਮਾਪਿਆਂ ਵਲੋਂ ਰਖਿਆ ਗਿਆ ਪਹਿਲਾ ਨਾਂ ਭਾਈ ਲਹਿਣਾ ਜੀ ਸੀ। ਆਪ ਜੀ ਦਾ ਜਨਮ 31 ਮਾਰਚ 1504 ਈ: ਨੂੰ ਪਿੰਡ ਮੱਤੇ ਦੀ ਸਰਾਂ ਤਹਿਸੀਲ ਅਤੇ ਜ਼ਿਲਾ ਮੁਕਤਸਰ ਵਿਚ ਹੋਇਆ। ਆਪ ਦੇ ਪਿਤਾ ਜੀ ਭਾਈ ਫੇਰੂ ਮਲ ਜੀ ਚੰਗੇ ਸ਼ਾਹੂਕਾਰ ਸਨ ਅਤੇ ਫਿਰੋਜ਼ਪੁਰ ਦੇ ਹਾਕਮ ਦੀ ਮੁਨੀਮੀ ਦਾ ਕੰਮ ਕਰਦੇ ਸਨ।

ਜਦ ਭਾਈ ਲਹਿਣਾ ਜੀ ਨੇ ਅਵਤਾਰ ਧਾਰਿਆ ਤਾਂ ਸਾਰੇ ਇਲਾਕੇ ਵਿਚ ਖੁਸ਼ੀਆਂ ਮਨਾਈਆਂ ਗਈਆਂ। ਭਾਈ ਫੇਰੂ ਮਲ ਜੀ ਧਾਰਮਿਕ ਖਿਆਲਾਂ ਦੇ ਵਿਅਕਤੀ ਸਨ ਅਤੇ ਦੇਵੀ ਦੁਰਗਾ ਦੇ ਉਪਾਸ਼ਕ ਸਨ। ਉਨ੍ਹਾਂ ਦੇ ਘਰ ਵਿਚ ਦੇਵੀ ਮਾਤਾ ਦੀ ਸ਼ਲਾਘਾ ਵਿਚ ਭਜਨ ਗਾਏ ਜਾਂਦੇ ਸਨ ਅਤੇ ਉਹ ਹਰ ਸਾਲ ਆਪਣੇ ਸਤਸੰਗੀਆਂ ਦਾ ਜੱਥਾ ਲੈ ਕੇ ਜਵਾਲਾਮੁਖੀ ਜਾਂਦੇ ਸਨ। ਸਾਰੇ ਸਤਸੰਗੀ ਸੁੰਦਰ ਬੱਚੇ ਨੂੰ ਵੇਖ ਕੇ ਦੇਵੀ ਮਾਤਾ ਦੀ ਅਪਾਰ ਕਿਰਪਾ ਦੱਸ ਰਹੇ ਸਨ। ਪੰਡਿਤ ਲੋਕ ਇਹ ਵੀ ਭਵਿੱਖ ਬਾਣੀ ਕਰ ਰਹੇ ਸਨ ਕਿ ਉਹ ਵੱਡੇ ਹੋ ਕੇ ਸ਼੍ਰੋਮਣੀ ਭਗਤ ਬਣਨਗੇ।

ਜਦ ਭਾਈ ਲਹਿਣਾ ਜੀ ਵੱਡੇ ਹੋਏ ਤਾਂ ਉਨ੍ਹਾਂ ਦੀ ਪੜ੍ਹਾਈ ਦਾ ਉਚੇਚਾ ਪ੍ਰਬੰਧ ਕੀਤਾ ਗਿਆ। ਭਾਈ ਫੇਰੂ ਮਲ ਜੀ ਜਿਵੇਂ ਕਿ ਆਪ ਚੰਗੇ ਪੜ੍ਹੇ ਲਿਖੇ ਸਨ ਇਸ ਲਈ ਆਪਣੇ ਪੁੱਤਰ ਨੂੰ ਹਰ ਪ੍ਰਕਾਰ ਦੀ ਵਿਦਿਆ ਪੜ੍ਹਾਈ।

ਜਦ ਭਾਈ ਲਹਿਣਾ ਜੀ ਜਵਾਨ ਹੋ ਗਏ ਤਾਂ ਆਪ ਜੀ ਦਾ ਵਿਆਹ ਪਿੰਡ ਖਡੂਰ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸ੍ਰੀ



ਦੇਵੀ ਚੰਦ ਦੀ ਸਪੁੱਤਰੀ ਖੀਵੀ ਜੀ ਨਾਲ ਕਰ ਦਿੱਤਾ।

ਆਪ ਜੀ ਰੋਜ਼ ਸਵੇਰੇ ਪਿੰਡ ਦੇ ਟੋਭੇ ਵਿਚ ਇਸ਼ਨਾਨ ਕਰਨ ਜਾਇਆ ਕਰਦੇ ਸਨ। ਇਕ ਦਿਨ ਜਦ ਉਹ ਇਸ਼ਨਾਨ ਕਰਨ ਗਏ ਤਾਂ ਉਨ੍ਹਾਂ ਇਕ ਵਿਅਕਤੀ ਨੂੰ ਇਸ਼ਨਾਨ ਕਰਦੇ ਵੇਖਿਆ। ਉਹ ਵਿਅਕਤੀ ਉੱਚੀ-ਉੱਚੀ ਬੜੀ ਸੁਰੀਲੀ ਸੁਰ ਵਿਚ ਬਾਣੀ ਪੜ੍ਹ ਰਿਹਾ ਸੀ। ਭਾਈ ਲਹਿਣਾ ਜੀ ਏਨੀਂ ਮਧੁਰ ਬਾਣੀ ਸੁਣ ਕੇ ਜਿਵੇਂ ਕੀਲੇ ਗਏ। ਉਹ ਝੱਟ ਉਸ ਵਿਅਕਤੀ ਦੇ ਪਾਸ ਪੁੱਜੇ। ਨੇੜੇ ਜਾ ਕੇ ਉਨ੍ਹਾਂ ਵੇਖਿਆ ਕਿ ਭਾਈ ਜੋਧ ਆਸਾ ਦੀ ਵਾਰ ਦੀ ਇਕੀਵੀਂ ਪਉੜੀ ਦਾ ਪਾਠ ਕਰ ਰਿਹਾ ਸੀ।

ਭਾਈ ਲਹਿਣਾ ਜੀ ਨੇ ਅਜਿਹੀ ਬਾਣੀ ਪਹਿਲਾਂ ਕਿਤੇ ਸੁਣੀ ਨਹੀਂ ਸੀ। ਉਹ ਤਾਂ ਕੇਵਲ ਦੇਵੀ ਦੀਆਂ ਭੇਟਾਂ ਹੀ ਸੁਣਦੇ ਸਨ ਜਾਂ ਆਪ ਗਾਉਂਦੇ ਸਨ। ਆਪ ਦੀ ਆਵਾਜ਼ ਬੜੀ ਸੁਰੀਲੀ ਸੀ ਤੇ ਉਨ੍ਹਾਂ ਪਾਸੋਂ ਭਜਨ ਸੁਣ ਕੇ ਦੇਵੀ ਮਾਤਾ ਦੀਆਂ ਸੰਗਤਾਂ ਨਿਹਾਲ ਹੋ ਜਾਂਦੀਆਂ ਸਨ। ਪਰ ਭਾਈ ਜੋਧ ਜੀ ਜੋ ਗੁਰੂ ਨਾਨਕ ਸਾਹਿਬ ਦੀ ਬਾਣੀ ਪੜ੍ਹਦੇ ਸਨ; ਉਸ ਸਾਹਮਣੇ ਦੇਵੀ ਮਾਤਾ ਦੇ ਭਜਨ ਉਨ੍ਹਾਂ ਨੂੰ ਫਿੱਕੇ-ਫਿੱਕੇ ਲੱਗੇ। ਭਾਈ ਜੋਧ ਪਾਸ ਜਾ ਕੇ ਉਹ ਬੜੀ ਨਿਮਰਤਾ ਨਾਲ ਬੋਲੇ, "ਭਾਈ ਜੋਧ ਜੀ ਇਹ ਭਜਨ ਤੁਸਾਂ ਕਿਥੋਂ ਯਾਦ ਕੀਤੇ ਹਨ?" ਭਾਈ ਜੋਧ ਜੀ ਬੋਲੇ, "ਮਹਾਂਪੁਰਸ਼ੋ! ਇਹ ਭਜਨ ਨਹੀਂ ਹਨ, ਇਹ ਬਾਬੇ ਨਾਨਕ ਨਿਰੰਕਾਰੀ ਦੀ ਰੱਬੀ ਬਾਣੀ ਹੈ, ਇਹ ਉਨ੍ਹਾਂ ਨੂੰ ਧੁਰੋਂ ਉਤਰੀ ਹੈ। ਜਿਹੜਾ ਇਸ ਬਾਣੀ ਨੂੰ ਪੜ੍ਹਦਾ ਹੈ, ਉਹ ਪ੍ਰਤੱਖ ਪ੍ਰਭੂ ਦੇ ਦਰਸ਼ਨ ਕਰਦਾ ਹੈ ਅਤੇ ਇਸ ਭਵਸਾਗਰ ਨੂੰ ਪਾਰ ਕਰ ਜਾਂਦਾ ਹੈ।"

ਭਾਈ ਜੋਧ ਦੀਆਂ ਇਹ ਗੱਲਾਂ ਸੁਣ ਕੇ ਭਾਈ ਲਹਿਣਾ ਜੀ ਵਿਚ ਗੁਰੂ ਦਰਸ਼ਨਾਂ ਦੀ ਤਾਂਘ ਜਾਗੀ। ਉਨ੍ਹਾਂ ਪੱਕਾ ਮਨ ਬਣਾ ਲਿਆ ਕਿ ਇਸ ਵਾਰ ਜਦ ਉਹ ਦੇਵੀ ਦਰਸ਼ਨਾਂ ਨੂੰ ਜਾਣਗੇ ਤਾਂ ਕਰਤਾਰਪੁਰ ਵਿਚੋਂ ਹੋ ਕੇ ਜਾਣਗੇ।

ਭਾਈ ਲਹਿਣਾ ਜੀ ਨੂੰ ਵਧੀਆ ਕਿਸਮ ਦੇ ਘੋੜੇ ਰੱਖਣ ਦਾ ਬਹੁਤ ਸ਼ੌਕ ਸੀ। ਉਨ੍ਹਾਂ ਦਾ ਸ਼ਾਹੂਕਾਰਾ ਦੂਰ-ਦੂਰ ਪਿੰਡਾਂ ਵਿਚ ਚਲਦਾ ਸੀ, ਇਸ ਲਈ ਉਗਰਾਹੀ ਵਾਸਤੇ ਇਕ ਚੰਗੇ ਘੋੜੇ ਦਾ ਪਾਸ ਹੋਣਾ ਅਤਿ ਆਵੱਸ਼ਕ ਸੀ।





ਇਸ ਸਾਲ ਵੀ ਜਦ ਉਹ ਆਪਣੇ ਸਾਥੀਆਂ ਨੂੰ ਲੈ ਕੇ ਜਵਾਲਾਮੁਖੀ ਚੱਲੇ ਤਾਂ ਉਨ੍ਹਾਂ ਆਪਣਾ ਸਭ ਤੋਂ ਵਧੀਆ ਘੋੜਾ ਸਜਾਇਆ।

ਕਰਤਾਰਪੁਰ ਦੇ ਨੇੜੇ ਪਹੁੰਚ ਕੇ ਉਨ੍ਹਾਂ ਆਪਣੇ ਸਾਥੀਆਂ ਨੂੰ ਲਾਗਲੇ ਪਿੰਡ ਦੀ ਧਰਮਸਾਲਾ ਵਿਚ ਠਹਿਰਣ ਲਈ ਕਹਿ ਦਿੱਤਾ ਅਤੇ ਆਪ ਘੋੜੇ ਨੂੰ ਠਿੱਬੀ ਲਾ ਕੇ ਕਰਤਾਰਪੁਰ ਵਲ ਚਾਲੇ ਪਾ ਦਿੱਤੇ। ਦਰਿਆ ਪਾਰ ਕਰਦਿਆਂ ਹੀ ਉਨ੍ਹਾਂ ਨੂੰ ਨਵਾਂ ਵਸਿਆ ਨਗਰ ਦਿਖਾਈ ਦਿੱਤਾ। ਉਨ੍ਹਾਂ ਸਿੱਧਾ ਉਸ ਪਾਸੇ ਵੱਲ ਆਪਣੇ ਘੋੜੇ ਨੂੰ ਮੋੜ ਲਿਆ। ਜਦ ਉਹ ਪਿੰਡ ਦੇ ਬਾਹਰਵਾਰ ਪੁੱਜੇ ਤਾਂ ਇਕ ਉੱਚੇ ਲੰਮੇ ਅਤੇ ਭਰਵੇਂ ਸਰੀਰ ਵਾਲੇ ਬਜ਼ੁਰਗ ਨੂੰ ਉਨ੍ਹਾਂ ਉਥੇ ਖਲੋਤਾ ਵੇਖਿਆ। ਉਨ੍ਹਾਂ ਨੇ ਉਸ ਬਜ਼ੁਰਗ ਪਾਸੋਂ ਗੁਰੂ ਨਾਨਕ ਦੇ ਦਰਬਾਰ ਦਾ ਰਾਹ ਪੁੱਛਿਆ। ਬਜ਼ੁਰਗ ਨੇ ਉਨ੍ਹਾਂ ਨੂੰ ਕਿਹਾ ਕਿ ਉਨ੍ਹਾਂ ਦੇ ਪਿੱਛੇ-ਪਿੱਛੇ ਆਉਣ, ਉਹ ਉਨ੍ਹਾਂ ਨੂੰ ਗੁਰੂ ਦੇ ਦਰਬਾਰ ਲੈ ਜਾਣਗੇ। ਗੁਰੂ ਨਾਨਕ ਦੇਵ ਜੀ ਦੇ ਦਰਬਾਰ ਦੇ ਨੇੜੇ ਪਹੁੰਚ ਕੇ, ਉਸ ਬਜ਼ੁਰਗ ਨੇ ਭਾਈ ਲਹਿਣਾ ਜੀ ਨੂੰ ਇਕ ਕਿੱਲੇ ਵੱਲ ਇਸ਼ਾਰਾ ਕਰਕੇ ਕਿਹਾ, "ਘੋੜਾ ਇਸ ਕਿੱਲੇ ਨਾਲ ਬੰਨ੍ਹ ਦੇਵੋ, ਸਾਹਮਣੇ ਗੁਰੂ ਦਾ ਦਰਬਾਰ ਹੈ, ਗੁਰੂ ਜੀ ਤੁਹਾਨੂੰ ਉਥੇ ਹੀ ਮਿਲਣਗੇ।" ਭਾਈ ਲਹਿਣਾ ਜਦ ਦਰਬਾਰ ਵਿਚ ਹਾਜ਼ਰ ਹੋਇਆ ਤਾਂ ਉਸ ਨੂੰ ਪਤਾ ਲੱਗਾ ਕਿ ਉਸ ਨੂੰ ਰਸਤਾ ਦੱਸਣ ਵਾਲੇ ਗੁਰੂ ਨਾਨਕ ਦੇਵ ਜੀ ਆਪ ਹੀ ਸਨ।

ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਕੇ ਭਾਈ ਲਹਿਣਾ ਜੀ ਨਿਹਾਲ ਹੋ ਗਏ।

ਭਾਈ ਲਹਿਣਾ ਜੀ ਫਿਰ ਪੱਕੇ ਤੌਰ ਤੇ ਕਰਤਾਰਪੁਰ ਰਹਿਣ ਲੱਗ ਗਏ। ਉਹ ਤਨੋਂ ਮਨੋਂ ਸੇਵਾ ਵਿਚ ਜੁੱਟ ਗਏ। ਲਗਭਗ ਸੱਤ ਸਾਲ ਭਾਵ 1532 ਤੋਂ 1539 ਈ: ਤੱਕ ਸੇਵਾ ਦਾ ਕਾਰਜ ਨਿਭਾਉਂਦੇ ਰਹੇ। ਗੁਰੂ ਨਾਨਕ ਦੇਵ ਜੀ ਵਲੋਂ ਉਨ੍ਹਾਂ ਨੂੰ ਜੋ ਵੀ ਆਦੇਸ਼ ਹੁੰਦਾ ਉਹ ਸਤਿ ਬਚਨ ਕਹਿ ਕੇ ਓਸੇ ਵੇਲੇ ਹੀ ਕਰ ਦਿੰਦੇ। ਇਕ ਦਿਨ ਗੰਦੇ ਚਿੱਕੜ ਵਿਚ ਇਕ ਬਰਤਨ ਡਿਗ ਪਿਆ, ਗੁਰੂ ਜੀ ਨੇ ਆਪਣੇ ਪੁੱਤਰਾਂ ਅਤੇ ਹੋਰ ਸਿੱਖਾਂ ਨੂੰ ਕੱਢਣ ਵਾਸਤੇ ਕਿਹਾ, ਪਰ ਗੰਦੇ ਪਾਣੀ ਵਿਚ ਛਾਲ ਮਾਰਨ ਦਾ ਕਿਸੇ ਦਾ ਹੀਆ ਨਾ ਪਿਆ। ਜਦ ਉਨ੍ਹਾਂ ਭਾਈ ਲਹਿਣਾ ਜੀ ਨੂੰ ਇਸ਼ਾਰਾ ਕੀਤਾ ਤਾਂ ਉਹ ਝੱਟ





ਛਾਲ ਮਾਰ ਕੇ ਕਟੋਰਾ ਕੱਢ ਲਿਆਏ ਅਤੇ ਮਾਂਝ ਸਵਾਰ ਕੇ ਗੁਰੂ ਜੀ ਨੂੰ ਦੇ ਦਿੱਤਾ।

ਭਾਈ ਲਹਿਣਾ ਜੀ ਦੇ ਆਚਰਨ ਅਤੇ ਗੁਰਮੁਖਤਾ ਨੂੰ ਵੇਖ ਕੇ ਗੁਰੂ ਨਾਨਕ ਦੇਵ ਜੀ ਸਮਝ ਗਏ ਕਿ ਉਹ ਹੁਣ ਉਨ੍ਹਾਂ ਦਾ 'ਅੰਗ' ਬਣ ਚੁੱਕੇ ਹਨ। ਉਨ੍ਹਾਂ ਭਾਈ ਲਹਿਣਾ ਜੀ ਦਾ ਨਾਂ 'ਅੰਗਦ' ਰੱਖ ਦਿੱਤਾ ਅਤੇ ਆਪਨੀ ਗੱਦੀ ਉਨ੍ਹਾਂ ਨੂੰ ਦੇ ਦਿੱਤੀ। ਗੁਰਿਆਈ ਦੇ ਕੇ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਖਡੂਰ ਜਾਨ ਵਾਸਤੇ ਕਿਹਾ। ਗੁਰੂ ਅੰਗਦ ਦੇਵ ਜੀ ਕਰਤਾਰਪੁਰ ਤੋਂ ਚੱਲ ਕੇ ਖਡੂਰ ਵਿਖੇ ਮਾਈ ਭਿਰਾਈ ਦੇ ਘਰ ਜਾ ਬਿਰਾਜੇ। ਸਾਰੀ ਸੰਗਤ ਉਨ੍ਹਾਂ ਨੂੰ ਲੱਭਦੀ ਰਹੀ ਪਰ ਉਹ ਕਿਤੇ ਵੀ ਨਾ ਮਿਲੇ।

ਆਖਿਰ ਸਾਰੀ ਸੰਗਤ ਇਕੱਠੀ ਹੋ ਕੇ ਬਾਬਾ ਬੁੱਢਾ ਜੀ ਪਾਸ ਗਈ ਅਤੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਇਸ ਕਾਰਜ ਵਿਚ ਉਹ ਹੀ ਸਹਾਇਤਾ ਕਰ ਸਕਦੇ ਹਨ।

ਜਦ ਮਾਈ ਭਿਰਾਈ ਨੂੰ ਇਹ ਪਤਾ ਲੱਗਾ ਕਿ ਬਾਬਾ ਬੁੱਢਾ ਜੀ ਕੁਝ ਸਿੱਖਾਂ ਨੂੰ ਨਾਲ ਲੈ ਕੇ ਆਪ ਉਸ ਦੇ ਘਰ ਵੱਲ ਆ ਰਹੇ ਹਨ, ਤਾਂ ਉਹ ਉਨ੍ਹਾਂ ਨੂੰ ਅੱਗੋਂ ਜਾ ਮਿਲੀ। ਮਾਈ ਭਿਰਾਈ ਦੇ ਚਿਹਰੇ ਵੱਲ ਵੇਖ ਕੇ ਬਾਬਾ ਬੁੱਢਾ ਜੀ ਜਾਨ ਗਏ ਕਿ ਸਤਿਗੁਰੂ ਇਥੇ ਹੀ ਹਨ। ਆਪਣੇ ਨਾਲ ਰਬਾਬੀ ਬਲਵੰਡ ਨੂੰ ਲਿਆਏ ਸਨ। ਉਨ੍ਹਾਂ ਉਸ ਨੂੰ ਰਬਾਬ ਵਜਾਉਣ ਅਤੇ ਸ਼ਬਦ ਦਾ ਗਾਇਨ ਕਰਨ ਵਾਸਤੇ ਕਿਹਾ। ਰਬਾਬੀ ਨੇ ਸ਼ਬਦ ਗਾਇਆ ਤਾਂ ਗੁਰੂ ਜੀ ਬਾਹਰ ਆ ਗਏ। ਉਹ ਸਭ ਨੂੰ ਵੇਖ ਕੇ ਮੁਸਕਰਾਏ ਅਤੇ ਬੋਲੇ, "ਤੁਸੀਂ ਅਸਲੀ ਗੱਲ ਨੂੰ ਲੱਭ ਲਿਆ ਹੈ, ਜੇ ਗੁਰੂ ਨੂੰ ਪਾਉਣਾ ਹੋਵੇ ਤਾਂ ਕੀਰਤਨ ਕਰੋ।"

ਗੁਰੂ ਨਾਨਕ ਦੇਵ ਜੀ ਦੇ ਸਿੱਖ ਜਿਹੜੇ ਕਰਤਾਰਪੁਰ ਜਾਇਆ ਕਰਦੇ ਸਨ, ਹੁਣ ਖਡੂਰ ਸਾਹਿਬ ਆਉਣ ਲੱਗੇ। ਕੁਝ ਸਮੇਂ ਵਿਚ ਹੀ ਖਡੂਰ ਸਾਹਿਬ ਗੁਰੂ ਕੀ ਨਗਰੀ ਕਰਤਾਰਪੁਰ ਵਿਚ ਹੀ ਬਦਲ ਗਿਆ।

ਬੇਆਬਾਦ ਟਿੱਬੇ ਉਤੇ ਇਲਾਹੀ ਕੀਰਤਨ ਦਾ ਪ੍ਰਵਾਹ ਚਲ ਪਿਆ। ਦੀਵਾਨ ਲੱਗਦੇ ਅਤੇ ਗੁਰੂ ਜੀ ਰੱਬੀ ਬਾਣੀ





ਦਾ ਪ੍ਰਚਾਰ ਕਰਦੇ। ਕਿਤੇ ਸਕੂਲ ਬਣ ਰਹੇ ਸਨ, ਕਿਤੇ ਖੂਹ ਉਸਾਰੇ ਜਾ ਰਹੇ ਸਨ, ਪਰ ਇਨ੍ਹਾਂ ਵਿਚ ਜਿਹੜੇ ਸਭ ਤੋਂ ਵੱਡੇ ਸੇਵਾ ਦੇ ਪੁੰਜ ਸਨ, ਉਹ ਸਨ ਮਾਤਾ ਖੀਵੀ ਜੀ। ਗੁਰੂ ਜੀ ਨੇ ਆਪ ਜੀ ਨੂੰ ਲੰਗਰ ਦੀ ਸੇਵਾ ਬਖਸ਼ੀ ਸੀ।

ਮਾਤਾ ਜੀ ਦਾ ਇਹ ਨਿਤ ਦਾ ਨੇਮ ਸੀ ਕਿ ਉਹ ਪਹਿਰ ਰਾਤ ਰਹਿੰਦਿਆਂ ਉੱਠਦੇ, ਫਿਰ ਪਾਠ ਕਰਕੇ ਲੰਗਰ ਦੀ ਸੇਵਾ ਵਿਚ ਲੱਗ ਜਾਂਦੇ ਸਨ। ਭਾਈ ਸਤਾ ਤੇ ਬਲਵੰਡ ਆਪਣੀ ਵਾਰ ਵਿਚ ਲਿਖਦੇ ਹਨ ਕਿ ਮਾਤਾ ਖੀਵੀ ਜੀ ਰੋਜ਼ ਘਿਉ ਵਾਲੀ ਖੀਰ ਤਿਆਰ ਕਰਦੇ ਸਨ ਤੇ ਆਪਣੇ ਹੱਥੀ ਸੰਗਤ ਵਿਚ ਵਰਤਾਉਂਦੇ ਸਨ।

ਬਾਬਰ ਦੀ ਮੌਤ ਦੇ ਪਿਛੋਂ ਉਸਦਾ ਵੱਡਾ ਪੁੱਤਰ ਨਸੀਰ–ਉਦ–ਦੀਨ ਹਮਾਯੂੰ 26 ਦਸੰਬਰ, 1530 ਈ: ਨੂੰ ਆਗਰੇ ਦੇ ਤਖ਼ਤ 'ਤੇ ਬੈਠਾ। ਉਸ ਨੇ ਹਾਲੇ ਦਸ ਸਾਲ ਰਾਜ ਵੀ ਨਹੀਂ ਸੀ ਕੀਤਾ ਕਿ ਸ਼ੇਰ ਸ਼ਾਹ ਸੂਰੀ ਨਾਲ ਉਸਦੀ ਲੜਾਈ ਹੋ ਗਈ। ਇਸ ਲੜਾਈ ਵਿਚ 17 ਮਈ, 1540 ਨੂੰ ਹਮਾਯੂੰ ਹਾਰ ਗਿਆ ਅਤੇ ਸ਼ੇਰ ਸ਼ਾਹ ਸੂਰੀ ਨੇ ਆਗਰੇ 'ਤੇ ਕਬਜ਼ਾ



ਕਰ ਲਿਆ। ਆਪਣੀ ਜਾਨ ਬਚਾਉਂਦਾ ਹਮਾਯੂੰ ਆਪਣੇ ਕੁਝ ਸਾਥੀਆਂ ਸਮੇਤ ਪੰਜਾਬ ਵੱਲ ਭੱਜ ਉਠਿਆ।

ਹਮਾਯੂੰ ਜਦ ਖਡੂਰ ਸਾਹਿਬ ਪੁੱਜਾ ਤਾਂ ਉਸ ਸੋਚਿਆ ਕਿ ਗੁਰੂ ਨਾਨਕ ਦੀ ਗੁਰ-ਗੱਦੀ ਉਤੇ ਬੈਠਣ ਵਾਲਾ ਫਕੀਰ ਕਿਸੇ ਛੋਟੇ ਮੋਟੇ ਮਕਾਨ ਜਾਂ ਝੌਂਪੜੀ ਵਿਚ ਰਹਿੰਦਾ ਹੋਵੇਗਾ। ਪਰ ਜਦ ਖਡੂਰ ਸਾਹਿਬ ਆ ਕੇ ਉਨ੍ਹਾਂ ਗੁਰੂ ਨਾਨਕ ਦੇ ਵਾਰਿਸ ਬਾਰੇ ਪੁਛਿਆ ਤਾਂ ਪਿੰਡ ਦੇ ਲੋਕਾਂ ਦੱਸਿਆ ਕਿ ਉਨ੍ਹਾਂ ਦਾ ਦਰਬਾਰ ਉੱਚੇ ਟਿੱਬੇ ਉਤੇ ਸਥਿਤ ਹੈ। ਹਮਾਯੂੰ ਘੋੜਾ ਭਜਾਉਂਦਾ ਹੋਇਆ ਆਪਣੇ ਅਹਿਲਕਾਰਾਂ ਸਮੇਤ ਦਰਬਾਰ ਦੇ ਨੇੜੇ ਪੁੱਜਾ।

ਫਿਰ ਉਹ ਘੋੜਿਆਂ ਤੋਂ ਉਤਰ ਕੇ ਦਰਬਾਰ ਵਿਚ ਗੁਰੂ ਜੀ ਦੇ ਸਨਮੁਖ ਹੋਏ। ਗੁਰੂ ਜੀ ਉਸ ਸਮੇਂ ਕੁਝ ਸਿੱਖਾਂ ਨਾਲ ਸਲਾਹ ਮਸ਼ਵਰਾ ਕਰ ਰਹੇ ਸਨ। ਜਦ ਕਾਫੀ ਸਮਾਂ ਉਨ੍ਹਾਂ ਹਮਾਯੂੰ ਵੱਲ ਨਾ ਤੱਕਿਆ ਤਾਂ ਹਮਾਯੂੰ ਗੁੱਸੇ ਵਿਚ ਆ ਕੇ ਮਿਆਨ ਵਿਚੋਂ ਤਲਵਾਰ ਕੱਢਣ ਲੱਗਾ। ਗੁਰੂ ਜੀ ਨੇ ਜਦ ਨਜ਼ਰ ਭਰ ਕੇ ਉਸ ਵੱਲ ਵੇਖਿਆ ਤਾਂ ਹੱਥ ਤਲਵਾਰ ਦੀ ਮੁੱਠ ਉਤੇ ਹੀ ਰਹਿ ਗਿਆ। ਗੁਰੂ ਜੀ ਨੇ ਫੁਰਮਾਇਆ, "ਹਮਾਯੂੰ ਇਸ ਤਲਵਾਰ ਨੂੰ ਸ਼ੇਰ ਸ਼ਾਹ ਸੂਰੀ ਦੇ ਸਾਹਮਣੇ ਕੱਢਣਾ





ਸੀ, ਫਕੀਰਾਂ ਉਤੇ ਤਲਵਾਰਾਂ ਚਲਾਉਣਾ ਕੋਈ ਬਹਾਦਰੀ ਨਹੀਂ ਹੈ।" ਹਮਾਯੂੰ ਸ਼ਰਮਿੰਦਾ ਹੋ ਗਿਆ ਅਤੇ ਉਥੋਂ ਹੀ ਵਾਪਿਸ ਮੁੜ ਗਿਆ।

ਗੁਰੂ ਅੰਗਦ ਦੇਵ ਜੀ ਨੇ ਇਸ ਗੁਰਮੁਖੀ ਲਿਪੀ ਨੂੰ ਹੋਰ ਸਵਾਰਿਆ ਅਤੇ ਇਸਦੀ ਪੜ੍ਹਾਈ ਵਾਸਤੇ ਇਕ ਸਕੂਲ ਖਡੂਰ ਸਾਹਿਬ ਵਿਖੇ ਖੋਲ੍ਹਿਆ। ਉਸ ਸਕੂਲ ਵਿਚ ਕੇਵਲ ਬੱਚੇ ਹੀ ਨਹੀਂ, ਬਲਕਿ ਬਾਹਰੋਂ ਆਏ ਸਿੱਖ ਵੀ ਪੜ੍ਹਦੇ ਸਨ।

ਗੁਰੂ ਨਾਨਕ ਦੇਵ ਜੀ ਦੀ ਜੀਵਨੀ ਵੀ ਸਿੱਖਾਂ ਦਾ ਇਕ ਵੱਡਾ ਵਿਰਸਾ ਸੀ ਅਤੇ ਉਨ੍ਹਾਂ ਨੇ ਇਨ੍ਹਾਂ ਅਮੋਲਕ ਜੀਵਨ ਸਾਖੀਆਂ ਤੋਂ ਬਹੁਤ ਸਿੱਖਿਆ ਪ੍ਰਾਪਤ ਕਰਨੀ ਸੀ। ਗੁਰੂ ਅੰਗਦ ਦੇਵ ਜੀ ਸੱਤ ਸਾਲ ਕਰਤਾਰਪੁਰ ਰਹਿ ਕੇ ਗੁਰੂ ਨਾਨਕ ਦੇਵ ਜੀ ਦੀਆਂ ਬਹੁਤ ਜੀਵਨ ਸਾਖੀਆਂ ਸੁਣ ਚੁੱਕੇ ਸਨ ਅਤੇ ਇਨ੍ਹਾਂ ਸਿੱਖਿਆਦਾਇਕ ਸਾਖੀਆਂ ਨੂੰ ਉਹ ਦਰਬਾਰ ਵਿਚ ਪ੍ਰਮਾਨ ਦੇ ਤੌਰ 'ਤੇ ਸੁਣਾਇਆ ਵੀ ਕਰਦੇ ਸਨ। ਭਾਈ ਪੈੜਾ ਮੋਖਾ ਗੁਰਮੁਖੀ ਲਿਪੀ ਦਾ ਬਹੁਤ ਮਾਹਰ ਸੀ। ਗੁਰੂ ਜੀ ਨੇ ਉਸਨੂੰ ਮੰਗਵਾ ਲਿਆ।



ਗੁਰੂ ਅੰਗਦ ਦੇਵ ਜੀ ਪਹਿਲਾਂ ਸਾਖੀ ਸੁਣ ਲੈਂਦੇ ਸਨ ਫਿਰ ਉਸਨੂੰ ਪੈੜੇ ਮੋਖੇ ਨੂੰ ਲਿਖਵਾਉਂਦੇ ਸਨ। ਇਕ ਸਾਲ ਦੇ ਵਿਚ ਸਾਰੀ ਜਨਮ ਸਾਖੀ ਤਿਆਰ ਹੋ ਗਈ।

ਉਨ੍ਹਾਂ ਦਿਨਾਂ ਵਿਚ ਖਡੂਰ ਸਾਹਿਬ ਵਿਖੇ ਸ਼ਿਵ ਨਾਥ ਨਾਮੀਂ ਇਕ ਜੋਗੀ ਤਪਾ ਰਹਿੰਦਾ ਸੀ। ਉਹ ਸਾਧਾਰਨ ਲੋਕਾਂ ਨੂੰ ਮੂਰਖ ਬਣਾ ਕੇ ਧਨ ਲੁੱਟਦਾ ਸੀ। ਇਕ ਸਾਲ ਖਡੂਰ ਵਿਖੇ ਬਾਰਸ਼ ਨਾ ਹੋਈ। ਲੋਕਾਂ ਦੀਆਂ ਫਸਲਾਂ ਸੁੱਕਣ ਲੱਗੀਆਂ। ਪਿੰਡ ਦੇ ਲੋਕ ਇਕੱਠੇ ਹੋ ਕੇ ਤਪੇ ਦੇ ਪਾਸ ਗਏ ਤੇ ਉਸਨੂੰ ਕਹਿਣ ਲੱਗੇ ਕਿ ਸਾਡੀਆਂ ਫਸਲਾਂ ਸੁੱਕ ਰਹੀਆਂ ਹਨ, ਕ੍ਰਿਪਾ ਕਰਕੇ ਮੀਂਹ ਪੁਆਓ। ਜੋਗੀ ਤਪੇ ਨੇ ਕਿਹਾ ਮੀਂਹ ਗ੍ਰਹਿਸਤੀ ਗੁਰੂ ਜੀ ਦੇ ਏਥੇ ਹੋਣ ਕਰਕੇ ਨਹੀਂ ਪੈਂਦਾ ਹੈ। ਉਸਨੂੰ ਪਿੰਡ ਵਿਚੋਂ ਕੱਢ ਦੇਵੋਗੇ ਤਾਂ ਮੀਂਹ ਆਪਣੇ ਆਪ ਪੈ ਜਾਵੇਗਾ। ਜਦ ਗੁਰੂ ਅੰਗਦ ਦੇਵ ਜੀ ਨੂੰ ਇਸ ਬਾਰੇ ਪਤਾ ਲੱਗਾ ਤਾਂ [illegible] ਛੱਡ ਕੇ ਬਾਹਰ ਜੰਗਲਾਂ ਵਿਚ ਚਲੇ ਗਏ। ਪਰ ਮੀਂਹ ਫਿਰ ਵੀ ਨਾ ਪਿਆ।

ਜਦ ਬਾਬਾ ਅਮਰਦਾਸ ਜੀ ਖਡੂਰ ਵਿਖੇ ਗੁਰੂ ਜੀ ਨੂੰ ਮਿਲਣ ਆਏ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਜੋਗੀ [illegible] ਦੇ ਕਾਰਨ ਨਗਰ ਛੱਡ ਗਏ ਹਨ। ਫਿਰ ਉਹ ਪਿੰਡ ਦੇ ਕਿਸਾਨਾਂ ਪਾਸ ਗਏ ਅਤੇ ਉਨ੍ਹਾਂ ਨੇ ਕਿਹਾ ਕਿ ਜੇ ਤੁਸੀਂ [illegible] ਚਾਹੁੰਦੇ ਹੋ ਤਾਂ ਜੋਗੀ ਤਪੇ ਨੂੰ ਆਪਣੇ ਖੇਤਾਂ ਵਿਚ ਲੈ ਜਾਉ। ਜਿਸ ਖੇਤ ਵਿਚ ਵੀ ਤਪਾ ਜਾਏਗਾ, ਉਥੇ ਮੀਂਹ ਪਵੇਗਾ। ਕਿਸਾਨਾਂ ਨੇ ਜਦ ਤਪੇ ਨੂੰ ਫੜ ਕੇ ਬਾਹਰ ਕੱਢਿਆ ਤਾਂ ਉਸੇ ਵੇਲੇ ਬੱਦਲ ਹੋ ਗਿਆ ਤੇ ਜਦ ਉਹ ਖੇਤ ਵਿਚ ਲੈ ਕੇ ਗਏ ਤਾਂ ਬਾਰਿਸ਼ ਸ਼ੁਰੂ ਹੋ ਗਈ। ਸਾਰੇ ਕਿਸਾਨ ਫਿਰ ਉਸ ਨੂੰ ਖਿਚ-ਖਿਚ ਕੇ ਆਪਣੇ ਖੇਤਾਂ ਵਿਚ ਲਈ ਜਾਂਦੇ ਸੀ। ਇਸੇ ਖਿਚੋਤਾਣ ਵਿਚ ਹੀ ਜੋਗੀ ਤਪੇ ਦੀ ਮੌਤ ਹੋ ਗਈ।



# ਸ੍ਰੀ ਗੁਰੂ ਅਮਰਦਾਸ ਜੀ

ਗੁਰੂ ਅਮਰਦਾਸ ਜੀ ਪਿੰਡ ਬਾਸਰਕੇ ਜ਼ਿਲ੍ਹਾ ਅੰਮ੍ਰਿਤਸਰ ਦੇ ਰਹਿਣ ਵਾਲੇ ਸਨ। ਆਪ ਬੜੇ ਧਾਰਮਿਕ ਖਿਆਲਾਂ ਦੇ ਸਨ ਅਤੇ ਹਰ ਸਾਲ ਹਰਦੁਵਾਰ ਇਸ਼ਨਾਨ ਕਰਨ ਵਾਸਤੇ ਜਾਂਦੇ ਸਨ।

ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬਾਬਾ ਅਮਰਦਾਸ ਜੀ ਦੇ ਭਰਾ ਬਾਬਾ ਮਣਕ ਚੰਦ ਦੇ ਸਪੁੱਤਰ ਨਾਲ ਵਿਆਹੀ ਸੀ। ਸਵੇਰ ਵੇਲੇ ਰੋਜ਼ ਬਾਬਾ ਜੀ ਨੂੰ ਆਪਣੇ ਭਰਾ ਦੇ ਘਰੋਂ ਗੁਰਬਾਣੀ ਪੜ੍ਹਨ ਦੀ ਆਵਾਜ਼ ਆਉਂਦੀ। ਉਨ੍ਹਾਂ ਦੀ ਭਰਜਾਈ ਨੇ ਦੱਸਿਆ ਕਿ ਬੀਬੀ ਅਮਰੋ ਦੇ ਪਿਤਾ ਜੀ ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਉਤੇ



ਬੈਠੇ ਹਨ। ਬੀਬੀ ਅਮਰੋ ਗੁਰੂ ਨਾਨਕ ਦੀ ਬਾਣੀ ਦਾ ਹੀ ਪਾਠ ਕਰਦੀ ਹੈ।

ਬੀਬੀ ਅਮਰੋ ਉਨ੍ਹਾਂ ਨੂੰ ਖਡੂਰ ਸਾਹਿਬ ਵਿਖੇ ਗੁਰੂ ਅੰਗਦ ਜੀ ਪਾਸ ਲੈ ਗਈ। ਗੁਰੂ ਜੀ ਨੂੰ ਜਦ ਪਤਾ ਲੱਗਾ ਕਿ ਉਨ੍ਹਾਂ ਦੇ ਕੁੜਮ ਬਾਬਾ ਅਮਰਦਾਸ ਜੀ ਉਨ੍ਹਾਂ ਨੂੰ ਮਿਲਣ ਆਏ ਹਨ ਤਾਂ ਉਹ ਆਪ ਨੂੰ ਲੈਣ ਲਈ ਬਾਹਰ ਆਏ।

ਸ੍ਰੀ ਅਮਰਦਾਸ ਜੀ ਕੁਝ ਦਿਨ ਲੰਗਰ ਦੀ ਸੇਵਾ ਕਰਨ ਤੋਂ ਬਾਅਦ ਗੁਰੂ ਅੰਗਦ ਦੇਵ ਜੀ ਦੇ ਨਿੱਜੀ ਸੇਵਕ ਬਣ ਗਏ ਅਤੇ ਹਰ ਵੇਲੇ ਉਹਨਾ ਦੀ ਸੇਵਾ ਕਰਨ ਲਈ ਤੱਤਪਰ ਰਹਿੰਦੇ। ਉਨ੍ਹਾਂ ਨੇ ਇਹ ਨਿਤਨੇਮ ਬਣਾ ਲਿਆ ਕਿ ਸਵੇਰੇ ਤਿੰਨ ਵਜੇ ਉਠ ਕੇ ਬਿਆਸ ਦਰਿਆ ਤੇ ਜਾਂਦੇ ਅਤੇ ਪਾਣੀ ਦੀ ਗਾਗਰ ਭਰ ਕੇ ਲਿਆ ਕੇ ਗੁਰੂ ਅੰਗਦ ਦੇਵ ਜੀ ਨੂੰ ਇਸ਼ਨਾਨ ਕਰਵਾਉਂਦੇ। ਫਿਰ ਉਹ ਲੰਗਰ ਦੀ ਸੇਵਾ ਵਿਚ ਰੁਝ ਜਾਂਦੇ, ਕੁਝ ਸਮਾਂ ਪੜ੍ਹਾਈ ਕਰਦੇ ਅਤੇ ਫਿਰ ਸੇਵਾ ਵਿਚ ਲੱਗ ਜਾਂਦੇ। ਗੁਰਬਾਣੀ ਤਾਂ ਉਹ ਸੁੱਤੇ ਜਾਗਦੇ ਵੀ ਪੜ੍ਹਦੇ ਰਹਿੰਦੇ ਸਨ।

ਗੋਇੰਦੇ ਨਾਂ ਦਾ ਇਕ ਵਿਉਪਾਰੀ ਸੀ। ਉਸ ਦੀ ਜ਼ਮੀਨ ਦਰਿਆ ਬਿਆਸ ਦੇ ਲਾਗੇ ਸੀ। ਗੋਇੰਦਾ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ। ਉਸਨੇ ਇਕ ਨਵੇਂ ਨਗਰ ਦੀ ਉਸਾਰੀ ਵਿਚ ਪੇਸ਼ ਆ ਰਹੀਆਂ ਔਕੜਾਂ ਬਾਰੇ ਬੇਨਤੀ ਕੀਤੀ। ਗੁਰੂ ਜੀ ਨੇ ਭਾਈ ਗੋਇੰਦੇ ਦੀ ਬੇਨਤੀ ਪ੍ਰਵਾਨ ਕਰ ਲਈ ਤੇ ਨਗਰ ਵਸਾਉਣ ਵਿਚ ਉਸਦੀ ਸਹਾਇਤਾ ਕਰਨ ਦਾ ਭਰੋਸਾ ਦਿਵਾਇਆ। ਉਨ੍ਹਾਂ ਬਾਬਾ ਅਮਰਦਾਸ ਜੀ ਨੂੰ ਨਵਾਂ ਨਗਰ ਵਸਾਉਣ ਵਾਸਤੇ ਕਿਹਾ।



ਬਾਬਾ ਅਮਰਦਾਸ ਜੀ ਨੇ ਉਸਾਰੀ ਅਰੰਭ ਕਰ ਦਿੱਤੀ।

ਗੁਰੂ ਸਾਹਿਬ ਵਾਸਤੇ ਸਤਿਸੰਗ ਘਰ ਅਤੇ ਰਿਹਾਇਸ਼ੀ ਮਕਾਨ ਉਸਾਰੇ ਗਏ। ਬਾਹਰ ਦੇ ਲੋਕਾਂ ਵਾਸਤੇ ਵੀ ਬਾਜ਼ਾਰ ਅਤੇ ਦੁਕਾਨਾਂ ਬਣਾ ਦਿੱਤੀਆਂ ਗਈਆਂ। ਇਸ ਤਰ੍ਹਾਂ ਕੁਝ ਸਮੇਂ ਵਿਚ ਗੋਇੰਦੇ ਦੀ ਜ਼ਮੀਨ ਵਿਚ ਇਕ ਸੁੰਦਰ ਸ਼ਹਿਰ ਵੱਸ ਗਿਆ। ਗੋਇੰਦੇ ਦੇ ਨਾਂ ਉਤੇ ਹੀ ਗੁਰੂ ਸਾਹਿਬ ਨੇ ਇਸ ਦਾ ਨਾਂ ਗੋਇੰਦਵਾਲ ਰੱਖਿਆ। ਫਿਰ ਗੁਰੂ ਅੰਗਦ ਦੇਵ ਜੀ ਨੇ ਬਾਬਾ ਅਮਰਦਾਸ ਜੀ ਨੂੰ ਆਗਿਆ ਕੀਤੀ ਕਿ ਉਹ ਆਪਣਾ ਸਾਰਾ ਪਰਿਵਾਰ ਲੈ ਕੇ ਗੋਇੰਦਵਾਲ ਵਿਖੇ ਵਸੇਬਾ ਕਰ ਲਵੇ। ਕੁਝ ਸਮੇਂ ਬਾਅਦ ਉਨ੍ਹਾਂ ਨੂੰ ਗੁਰਗੱਦੀ ਸੌਂਪ ਦਿੱਤੀ। ਗੁਰੂ ਅਮਰਦਾਸ ਜੀ ਨੂੰ 29 ਮਾਰਚ 1552 ਈਸਵੀ ਨੂੰ ਗੁਰਗੱਦੀ ਤੇ ਬਿਠਾ ਦਿੱਤਾ। ਬਾਬਾ ਬੁੱਢਾ ਜੀ ਨੇ ਉਨ੍ਹਾਂ ਦੇ ਮੱਥੇ ਵਿਚ ਤਿਲਕ ਲਾਇਆ।

ਇਕ ਦਿਨ ਗੁਰੂ ਜੀ ਨੇ ਆਪਣੇ ਭਤੀਜੇ ਸਾਵਨ ਮਲ ਨੂੰ ਬੁਲਾਇਆ ਅਤੇ ਉਸਨੂੰ ਇਕ ਰੁਮਾਲਾ ਬਖਸ਼ਿਸ਼ ਕਰਕੇ ਹਰੀਪੁਰ ਦੇ ਪਹਾੜੀ ਰਾਜੇ ਪਾਸ ਭੇਜਿਆ ਕਿ ਉਹ ਛੇਤੀ ਹੀ ਇਮਾਰਤੀ ਲੱਕੜੀ ਦਾ ਇੰਤਜ਼ਾਮ ਕਰੇ।

ਉਸ ਸਮੇਂ ਰਾਜੇ ਦਾ ਲੜਕਾ ਬਹੁਤ ਬੀਮਾਰ ਹੋ ਗਿਆ। ਜਦ ਸਾਵਨ ਮੱਲ ਉਥੇ ਪੁੱਜਾ ਤਾਂ ਰਾਜੇ ਨੇ ਆਪਣੇ ਲੜਕੇ ਦੇ ਦੁੱਖ ਬਾਰੇ ਦੱਸਿਆ। ਭਾਈ ਸਾਵਨ ਮਲ ਨੇ ਕਿਹਾ, "ਘਬਰਾਉਣ ਦੀ ਕੋਈ ਗੱਲ ਨਹੀਂ, ਇਹਨਾਂ ਵੈਦ, ਹਕੀਮਾਂ ਨੂੰ ਪਰ੍ਹੇ ਕਰ ਦਿਓ, ਬੱਚੇ ਨੂੰ ਕਿਸੇ ਦਵਾਈ ਦੀ ਲੋੜ ਨਹੀਂ।"

ਫਿਰ ਉਹ ਲੜਕੇ ਪਾਸ ਗਏ ਅਤੇ ਗੁਰੂ ਅਮਰਦਾਸ ਜੀ ਵਲੋਂ ਬਖਸ਼ਿਸ਼ ਕੀਤਾ ਰੁਮਾਲ ਬੱਚੇ ਦੇ ਮੂੰਹ 'ਤੇ ਫੇਰਿਆ। ਬੱਚਾ ਉਸੇ ਵੇਲੇ ਰਾਜ਼ੀ-ਬਾਜ਼ੀ ਹੋ ਗਿਆ। ਰਾਜਾ ਬਹੁਤ ਖੁਸ਼ ਹੋਇਆ ਤੇ ਉਸ ਭਾਈ ਸਾਵਨ ਮਲ ਨੂੰ ਉਸ ਰਿਆਸਤ ਵਿਚ ਆਉਣ ਦਾ ਪ੍ਰਯੋਜਨ ਪੁੱਛਿਆ। ਭਾਈ ਸਾਵਨ ਮਲ ਨੇ ਉਸਨੂੰ ਸਭ ਕੁਝ ਦੱਸ ਦਿੱਤਾ, ਕਿ ਗੋਇੰਦਵਾਲ ਦੀ





ਉਸਾਰੀ ਲਈ ਇਮਾਰਤੀ ਲੱਕੜੀ ਦੀ ਲੋੜ ਹੈ। ਰਾਜਾ ਹਰੀ ਚੰਦ ਉਸੇ ਵੇਲੇ ਮੰਨ ਗਏ ਤੇ ਆਪਣੇ ਬੰਦਿਆਂ ਦੀ ਨਿਗਰਾਨੀ ਹੇਠ ਉਨ੍ਹਾਂ ਨੇ ਲੱਕੜਾਂ ਅਤੇ ਸ਼ਤੀਰੀਆਂ ਦਰਿਆ ਬਿਆਸ ਵਿਚ ਠੇਲ੍ਹ ਦਿੱਤੀਆਂ, ਤਾਂਕਿ ਗੋਇੰਦਵਾਲ ਜਾ ਕੇ ਪ੍ਰਾਪਤ ਕੀਤੀਆਂ ਜਾ ਸਕਣ।

ਰਾਜਾ ਪਰਿਵਾਰ ਸਮੇਤ ਗੋਇੰਦਵਾਲ ਵੱਲ ਚੱਲ ਪਿਆ। ਜਦ ਰਾਜਾ ਰਾਣੀਆਂ ਨਾਲ ਦਰਸ਼ਨਾਂ ਨੂੰ ਗਿਆ ਤਾਂ ਇਕ ਰਾਣੀ ਨੇ ਘੁੰਡ ਕੱਢਿਆ ਹੋਇਆ ਸੀ।

ਗੁਰੂ ਜੀ ਨੇ ਜਦ ਘੁੰਡ ਵਿਚ ਆਉਂਦੀ ਰਾਣੀ ਨੂੰ ਵੇਖਿਆ ਤਾਂ ਸਹਿਜ ਸੁਭਾਅ ਬਚਨ ਕੀਤੇ, "ਇਹ ਕਿਹੜੀ ਕਮਲੀ ਹੈ ਜੋ ਗੁਰੂ ਘਰ ਦੀ ਮਰਯਾਦਾ ਨਹੀਂ ਜਾਣਦੀ। ਜੇ ਇਸ ਦਰਸ਼ਨ ਹੀ ਨਹੀਂ ਸੀ ਕਰਨੇ, ਫਿਰ ਕਾਹਦੇ ਵਾਸਤੇ ਆਈ ਹੈ?" ਮਹਾਰਾਜ ਦਾ ਵਾਕ ਹੁੰਦਿਆਂ ਹੀ ਉਹ ਰਾਣੀ ਕਮਲੀ ਹੋ ਗਈ ਅਤੇ ਜੰਗਲਾਂ ਨੂੰ ਭੱਜ ਗਈ। ਬਹੁਤ ਖੋਜ ਕੀਤੀ ਪਰ ਰਾਣੀ ਮਿਲ ਨਾ ਸਕੀ।

ਸੱਚ ਨਿਸੱਚ ਗੁਰੂ ਘਰ ਦਾ ਬੜਾ ਪ੍ਰੇਮੀ ਸਿੱਖ ਸੀ। ਇਕ ਦਿਨ ਜਦ ਲੱਕੜਾਂ ਵੱਢਣ ਵਾਸਤੇ ਉਹ ਜੰਗਲ ਨੂੰ ਜਾ ਰਿਹਾ ਸੀ ਤਾਂ ਪਿਛੋਂ ਆ ਕੇ ਕਿਸੇ ਨੇ ਉਸਨੂੰ ਐਸਾ ਜੱਫਾ ਮਾਰਿਆ ਕਿ ਉਸ ਪਾਸੋਂ ਛੁਡਾਇਆ ਹੀ ਨਾ ਜਾਵੇ। ਉਸਦਾ ਕੁਹਾੜਾ ਥੱਲੇ ਡਿੱਗ ਪਿਆ ਤੇ ਰੱਸਾ ਪੈਰ ਵਿਚ ਲਪੇਟਿਆ ਗਿਆ। ਜਦ ਉਸ ਜ਼ੋਰ ਨਾਲ ਜੱਫਾ ਛੁਡਵਾਇਆ ਤਾਂ ਉਸ ਵੇਖਿਆ ਉਸਦੇ ਸਾਹਮਣੇ ਇਕ ਪਾਗਲ ਔਰਤ ਹੱਸੀ ਜਾ ਰਹੀ ਸੀ। ਫਿਰ ਉਹ ਔਰਤ ਜੰਗਲ ਵਿਚ ਅਲੋਪ ਹੋ ਗਈ। ਉਸਨੇ ਵਾਪਸ ਆ ਕੇ ਗੁਰੂ ਜੀ ਨੂੰ ਸਾਰੀ ਗੱਲ ਦੱਸੀ। ਗੁਰੂ ਜੀ ਨੇ ਕਿਹਾ, "ਇਹ ਉਹੋ ਰਾਣੀ ਹੈ ਜਿਹੜੀ ਘੁੰਡ ਕੱਢ ਕੇ ਆਈ ਸੀ।"

ਉਸਨੇ ਗੁਰੂ ਜੀ ਪਾਸੋਂ ਉਨ੍ਹਾਂ ਦੀ ਇਕ ਖੜਾਂਵ ਮੰਗ ਲਈ। ਉਸ ਖੜਾਂਵ ਨੂੰ ਲੈ ਕੇ ਉਹ ਜੰਗਲ ਵਿਚ ਘੁੰਮਦਾ ਰਿਹਾ। ਇਕ ਥਾਂ ਅਚਨਚੇਤ ਹੀ ਉਸਨੂੰ ਪਾਗਲ ਰਾਣੀ ਮਿਲ ਗਈ। ਉਸਨੇ ਉਸੇ ਵੇਲੇ ਉਹ ਖੜਾਂਵ ਰਾਣੀ ਨੂੰ ਛੁਹਾ ਦਿੱਤੀ।





ਖੜਾਂਵ ਛੂੰਹਦਿਆਂ ਹੀ ਰਾਣੀ ਤੰਦਰੁਸਤ ਹੋ ਗਈ ਤੇ ਗੋਇੰਦਵਾਲ ਆ ਗਈ। ਗੁਰੂ ਜੀ ਨੇ ਉਸਨੂੰ ਸੁੰਦਰ ਵਸਤਰਾਂ ਦੀ ਬਖਸ਼ਿਸ਼ ਕੀਤੀ ਅਤੇ ਫਿਰ ਉਸ ਦਾ ਸੱਚ ਨਿਸੱਚ ਨਾਲ ਵਿਆਹ ਕਰ ਦਿੱਤਾ।

ਗੁਰੂ ਅਮਰਦਾਸ ਜੀ ਦੀ ਉਪਮਾ ਏਨੀ ਵੱਧ ਗਈ ਕਿ ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਰੋਜ਼ ਦਰਸ਼ਨਾਂ ਨੂੰ ਆਉਂਦੀ। ਪਰ ਇਸ ਸਭ ਕੁਝ ਨੂੰ ਗੁਰੂ ਅੰਗਦ ਦੇਵ ਜੀ ਦੇ ਛੋਟੇ ਪੁੱਤਰ ਦਾਤੂ ਜੀ ਬਰਦਾਸ਼ਤ ਨਹੀਂ ਸੀ ਕਰ ਰਹੇ।

ਬਾਬਾ ਦਾਤੂ ਨੇ ਜਦ ਗੁਰੂ ਸਾਹਿਬ ਦਾ ਇਹ ਜਲੌਂ ਵੇਖਿਆ ਤਾਂ ਉਹ ਸੜ-ਭੁੱਜ ਗਿਆ। ਉਹ ਘੋੜੇ ਤੋਂ ਉਤਰਿਆ ਤੇ ਸਿੱਧਾ ਗੁਰੂ ਜੀ ਵੱਲ ਗਿਆ। ਉਸਨੇ ਗੁੱਸੇ ਵਿਚ ਆ ਕੇ ਇਕ ਲੱਤ ਗੁਰੂ ਜੀ ਦੇ ਮਾਰੀ। ਗੁਰੂ ਜੀ ਤਖਤ ਤੋਂ ਹੇਠਾਂ ਡਿੱਗ ਪਏ। ਗੁਰੂ ਅਮਰਦਾਸ ਜੀ ਅਗਲੇ ਦਿਨ ਸਵੱਖਤੇ ਉਠੇ ਅਤੇ ਘੋੜੀ ਉਤੇ ਬੈਠ ਕੇ ਬਾਸਰਕੇ ਚਲੇ ਗਏ। ਉਥੇ ਜਾ ਕੇ ਉਹ ਪਿੰਡ ਤੋਂ ਬਾਹਰ ਇਕਾਂਤ ਵਿਚ ਬਣੇ ਇਕ ਕੋਠੇ ਵਿਚ ਬਿਰਾਜ ਗਏ।

ਓਧਰ ਬਾਬਾ ਦਾਤੂ ਜੀ ਨੇ ਗੁਰੂ ਜੀ ਦੇ ਘਰ ਵਿਚੋਂ ਧਨ-ਦੌਲਤ ਲੁੱਟ ਲਿਆ ਤੇ ਇਕ ਖੱਚਰ ਉਤੇ ਲੱਦ ਕੇ ਖਡੂਰ ਸਾਹਿਬ ਵੱਲ ਚਲ ਪਿਆ। ਰਸਤੇ ਵਿਚ ਉਸਨੂੰ ਕੁਝ ਡਾਕੂ ਮਿਲੇ ਜਿਨ੍ਹਾਂ ਨੇ ਉਸ ਪਾਸੋਂ ਸਾਰਾ ਧਨ ਲੁੱਟ ਲਿਆ ਅਤੇ ਉਸ ਦੀਆਂ ਲੱਤਾਂ 'ਤੇ ਡਾਗਾਂ ਮਾਰੀਆਂ। ਇਸ ਤਰ੍ਹਾਂ ਉਹ ਬਹੁਤ ਦੁਖੀ ਹੋ ਕੇ ਖਡੂਰ ਸਾਹਿਬ ਪੁੱਜਾ।



ਉਨ੍ਹਾਂ ਦੀ ਲੱਤ ਦੀ ਪੀੜ ਬਹੁਤ ਦੇਰ ਤਕ ਹੁੰਦੀ ਰਹੀ ਤੇ ਉਨ੍ਹਾਂ ਨੂੰ ਕਿਸੇ ਤਰ੍ਹਾਂ ਵੀ ਆਰਾਮ ਨਾ ਆਇਆ। ਬਾਅਦ ਵਿਚ ਜਦ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾਉਣ ਲੱਗੇ ਤਾਂ ਬਾਬਾ ਦਾਤੂ ਜੀ ਵੀ ਉਨ੍ਹਾਂ ਨੂੰ ਮਿਲਣ ਗਏ ਅਤੇ ਉਥੇ ਜਾ ਕੇ ਗੁਰੂ ਜੀ ਪਾਸੋਂ ਮੁਆਫੀ ਮੰਗੀ। ਗੁਰੂ ਅਮਰਦਾਸ ਜੀ ਨੇ ਕਿਹਾ ਕਿ ਹੁਣ ਤਾਂ ਅਸੀਂ ਪ੍ਰਭੂ ਵਿਚ ਸਮਾਉਣ ਲੱਗੇ ਹਾਂ ਸਾਡੇ ਬਾਅਦ ਜਿਹੜੇ ਗੁਰੂ ਰਾਮਦਾਸ ਜੀ ਹਨ ਉਨ੍ਹਾਂ ਦੇ ਸਪੁੱਤਰ ਗੁਰੂ ਅਰਜਨ ਦੇਵ ਜੀ ਤੁਹਾਡੀ ਇਸ ਲੱਤ ਦਾ ਦੁੱਖ ਦੂਰ ਕਰਨਗੇ।

ਇਧਰ ਗੋਇੰਦਵਾਲ ਵਿਚ ਜਦ ਸੰਗਤਾਂ ਨੂੰ ਗੁਰੂ ਦੇ ਦਰਸ਼ਨ ਨਾ ਹੋਏ ਤਾਂ ਗੁਰੂ ਦੀ ਭਾਲ ਕਰਨ ਲਈ ਉਹ ਬਾਬਾ ਬੁੱਢਾ ਜੀ ਪਾਸ ਗਏ। ਬਾਬਾ ਬੁੱਢਾ ਜੀ ਗੋਇੰਦਵਾਲ ਆ ਗਏ।

ਬਾਬਾ ਬੁੱਢਾ ਜੀ ਨੇ ਸੰਗਤ ਤੋਂ ਆ ਕੇ ਪੁੱਛਿਆ ਕਿ ਘੋੜੀ ਕਿਥੇ ਹੈ ਜਿਸ ਉਪਰ ਗੁਰੂ ਜੀ ਚੜ੍ਹ ਕੇ ਗਏ ਸਨ। ਸਿੱਖਾਂ ਉਸ ਘੋੜੀ ਨੂੰ ਲਿਆ ਹਾਜ਼ਰ ਕੀਤਾ। ਬਾਬਾ ਬੁੱਢਾ ਜੀ ਨੇ ਉਸ ਘੋੜੀ ਨੂੰ ਛੱਡ ਦੇਣ ਲਈ ਕਿਹਾ। ਘੋੜੀ ਅੱਗੇ ਅੱਗੇ ਚਲ ਪਈ ਅਤੇ ਪਿਛੇ ਪਿਛੇ ਬਾਬਾ ਬੁੱਢਾ ਜੀ ਦੇ ਨਾਲ ਚੋਣਵੇਂ ਸ਼ਰਧਾਲੂ ਸਿੱਖ ਚੱਲ ਪਏ। ਘੋੜੀ ਬਾਸਰਕੇ ਪਿੰਡ ਦੇ ਬਾਹਰ ਇਕ ਮਕਾਨ ਪਾਸ ਠਹਿਰ ਗਈ। ਬਾਬਾ ਬੁੱਢਾ ਜੀ ਸਮਝ ਗਏ ਕਿ ਗੁਰੂ ਜੀ ਏਥੇ ਹਨ, ਪਰ ਦਰਵਾਜ਼ੇ ਦੇ ਬਾਹਰ ਲਿਖਿਆ ਸੀ, "ਜਿਹੜਾ ਇਹ ਦਰਵਾਜ਼ਾ ਖੋਲ੍ਹੇ, ਨਾ ਮੈਂ ਉਸ ਦਾ ਗੁਰੂ ਤੇ ਨਾ ਉਹ ਮੇਰਾ ਸਿੱਖ।" ਬਾਬਾ ਬੁੱਢਾ ਜੀ ਨੇ ਕਿਹਾ, "ਉਦਾਸ ਹੋਣ ਦੀ ਕੋਈ ਗੱਲ ਨਹੀਂ, ਕੋਠੇ ਦੇ ਪਿੱਛੋਂ ਦੀ ਸੰਨ੍ਹ ਲਾਵੋ।" ਰਾਹ ਬਣ ਜਾਣ ਉਤੇ ਅੰਦਰ ਲੰਘ ਗਏ। ਫਿਰ ਬਾਬਾ ਬੁੱਢਾ ਜੀ ਨੇ ਗੁਰੂ ਜੀ ਨੂੰ ਗੋਇੰਦਵਾਲ ਵਾਪਸ ਜਾਣ ਦੀ ਬੇਨਤੀ ਕੀਤੀ। ਫਿਰ ਗੁਰੂ ਜੀ ਨੂੰ ਉਨ੍ਹਾਂ ਦੀ ਆਪਣੀ ਘੋੜੀ ਉਤੇ ਚੜ੍ਹਾ ਕੇ ਉਹ ਵਾਪਸ ਗੋਇੰਦਵਾਲ ਲੈ ਆਏ।

ਗੁਰੂ ਜੀ ਨੇ ਇਕ ਬਾਉਲੀ ਉਸਾਰਨ ਦੀ ਤਜਵੀਜ਼ ਰੱਖੀ। ਸਭ ਸੰਗਤਾਂ ਨੇ ਇਸ ਨੂੰ ਪ੍ਰਵਾਨ ਕਰ ਲਿਆ। ਬਾਬਾ ਬੁੱਢਾ ਜੀ ਨੇ ਕਹੀ ਨਾਲ ਟੱਕ ਲਾਇਆ ਅਤੇ ਬਾਉਲੀ ਦੀ ਖੁਦਾਈ ਸ਼ੁਰੂ ਹੋ ਗਈ। ਕੁਝ ਸਮੇਂ ਵਿਚ ਹੀ ਬਾਉਲੀ ਤਿਆਰ ਹੋਈ। ਇਸ ਬਾਉਲੀ ਵਿਚ ਉਤਰਨ ਲਈ 84 ਪੌੜੀਆਂ ਬਣਾਈਆਂ ਗਈਆਂ।





ਬਾਉਲੀ ਦਾ ਕੰਮ ਹੋ ਜਾਣ ਪਿਛੋਂ ਇਹ ਵੇਖਿਆ ਗਿਆ ਕਿ ਜਲ ਉਪਰ ਨਹੀਂ ਸੀ ਆ ਰਿਹਾ। ਪਾਣੀ ਦੇ ਰਾਹ ਵਿਚ ਇਕ ਬਹੁਤ ਵੱਡੀ ਚਟਾਨ ਸੀ। ਉਸ ਚਟਾਨ ਨੂੰ ਤੋੜੇ ਬਗੈਰ ਪਾਣੀ ਉਪਰ ਨਹੀਂ ਸੀ ਆਉਂਦਾ। ਗੁਰੂ ਜੀ ਨੇ ਉਸੇ ਵੇਲੇ ਲਾਗੇ ਖੜੇ ਮਾਣਕ ਚੰਦ ਨੂੰ ਬੁਲਾਇਆ ਅਤੇ ਆਪਣੇ ਵਲੋਂ ਹਥੌੜਾ ਫੜਾ ਕੇ ਕਹਿਣ ਲੱਗੇ, "ਆਹ ਫੜ ਹਥੌੜਾ ਅਤੇ ਸਾਰੇ ਜ਼ੋਰ ਨਾਲ ਚਟਾਨ 'ਤੇ ਮਾਰੋ, ਕੜ ਟੁੱਟ ਜਾਵੇਗਾ।"

ਗੁਰੂ ਜੀ ਦੀ ਆਗਿਆ ਮੰਨ ਕੇ ਮਾਣਕ ਚੰਦ ਬਾਉਲੀ ਵਿਚ ਉਤਰ ਗਿਆ ਤੇ ਉਸ ਜ਼ੋਰ ਨਾਲ ਚਟਾਨ ਉਤੇ ਹਥੌੜਾ ਮਾਰਿਆ। ਤੇਜ਼ ਫੁਹਾਰੇ ਵਾਂਗ ਪਾਣੀ ਉਪਰ ਆ ਗਿਆ। ਵੇਖਦਿਆਂ ਵੇਖਦਿਆਂ ਖੂਹ ਭਰ ਗਿਆ ਅਤੇ ਮਾਣਕ ਚੰਦ ਵਿਚ ਡੁੱਬ ਗਿਆ। ਪਰ ਗੁਰੂ ਦੀ ਕਿਰਪਾ ਨਾਲ ਉਹ ਉਪਰ ਆ ਗਿਆ ਅਤੇ ਪੌੜੀਆਂ ਚੜ੍ਹ ਕੇ ਬਾਹਰ ਨਿਕਲ ਆਇਆ।

ਗੁਰੂ ਜੀ ਨੇ ਇਹ ਆਦੇਸ਼ ਕੀਤਾ ਕਿ ਜਿਹੜਾ ਵੀ ਮਨੁੱਖ ਇਹਨਾਂ 84 ਪੌੜੀਆਂ ਤੇ ਵਾਰੀ-ਵਾਰੀ ਜਪੁਜੀ ਸਾਹਿਬ ਦਾ ਪਾਠ ਕਰੇਗਾ ਉਸਦੀ ਚੁਰਾਸੀ ਕੱਟੀ ਜਾਵੇਗੀ, ਭਾਵ ਉਹ ਜਨਮ-ਮਰਨ ਤੋਂ ਰਹਿਤ ਹੋ ਜਾਵੇਗਾ। ਅੱਜ ਵੀ ਇਹ ਪਰੰਪਰਾ ਚਲ ਰਹੀ ਹੈ ਕਿ ਸਿੱਖ ਇਕ ਪੌੜੀ ਤੇ ਜਪੁਜੀ ਸਾਹਿਬ ਦਾ ਪਾਠ ਕਰਕੇ ਫਿਰ ਬਾਉਲੀ ਵਿਚ ਇਸ਼ਨਾਨ ਕਰਕੇ ਆਉਂਦੇ ਹਨ। ਫਿਰ ਦੂਸਰੀ ਪੌੜੀ ਤੇ ਬੈਠ ਕੇ ਜਪੁਜੀ ਸਾਹਿਬ ਦਾ ਪਾਠ ਕਰਦੇ ਹਨ ਤੇ ਫਿਰ ਇਸ਼ਨਾਨ ਕਰਕੇ ਆਉਂਦੇ ਹਨ। ਇਸ ਤਰ੍ਹਾਂ ਚੌਰਾਸੀ ਪੌੜੀਆਂ ਤੇ ਪਾਠ ਕਰਕੇ 84 ਵਾਰੀ ਇਸ਼ਨਾਨ ਕਰਦੇ ਹਨ।

ਬਾਦਸ਼ਾਹ ਅਕਬਰ ਆਪਣੇ ਅਹਿਲਕਾਰਾਂ ਸਮੇਤ ਗੋਇੰਦਵਾਲ ਪੁੱਜਿਆ। ਇਹ ਇਕ ਵੱਡੀ ਗੱਲ ਸੀ ਕਿ ਬਾਦਸ਼ਾਹ ਇਕ ਫਕੀਰ ਦੇ ਦਰਸ਼ਨ ਵਾਸਤੇ ਨੰਗੇ ਪੈਰੀਂ ਜਾਵੇ। ਲਾਹੌਰ ਦੇ ਨਵਾਬ ਨੇ ਬੇਸ਼ਕ ਸੜਕ ਤੋਂ ਲੈ ਕੇ ਗੁਰੂ ਸਾਹਿਬ ਦੇ ਡੇਰੇ ਤੱਕ ਗਲੀਚੇ ਵਿਛਾ ਦਿੱਤੇ ਸਨ, ਪਰ ਅਕਬਰ ਨੇ ਗਲੀਚਿਆਂ ਉਤੇ ਪੈਰ ਨਾ ਰੱਖਿਆ, ਅਤੇ ਰੇਤਾਂ ਤੇ ਚੱਲਦਾ ਗੁਰੂ



ਕੇ ਲੰਗਰ ਤੱਕ ਪੁੱਜਾ। ਇਥੇ ਗੁਰੂ ਜੀ ਦੀ ਮਰਯਾਦਾ ਨੂੰ ਮੁੱਖ ਰਖਦਿਆਂ ਉਹ ਪਹਿਲਾਂ ਲੰਗਰ ਵਿਚ ਚਲੇ ਗਏ। ਸਭ ਜਾਤਾਂ ਦੇ ਲੋਕਾਂ ਨੂੰ ਇਕ ਲੰਗਰ ਵਿਚ ਢਿੱਡ ਭਰ ਕੇ ਖਾਂਦਾ ਵੇਖ ਕੇ ਅਕਬਰ ਬਾਦਸ਼ਾਹ ਬਹੁਤ ਪ੍ਰਸੰਨ ਹੋਇਆ।

ਫਿਰ ਉਹ ਗੁਰੂ ਜੀ ਪਾਸ ਗਿਆ ਅਤੇ ਉਨ੍ਹਾਂ ਦੇ ਪ੍ਰਵਚਨ ਸੁਣੇ। ਗੁਰੂ ਜੀ ਨੇ ਉਨ੍ਹਾਂ ਨੂੰ ਜੀਵਨ ਮਾਰਗ ਬਾਰੇ ਸੋਝੀ ਕਰਵਾਈ। ਗੁਰੂ ਦੇ ਲੰਗਰ ਦੀ ਪ੍ਰਥਾ ਤੇ ਖੁਸ਼ ਹੋ ਕੇ ਉਸ ਲੰਗਰ ਦੇ ਨਾਂ ਜਾਗੀਰ ਲਾਉਣੀ ਚਾਹੀ, ਪਰ ਗੁਰੂ ਜੀ ਨੇ ਇਹ ਕਹਿ ਕੇ ਸਹਾਇਤਾ ਲੈਣ ਤੋ ਇਨਕਾਰ ਕਰ ਦਿੱਤਾ ਕਿ ਲੰਗਰ ਕੇਵਲ ਉਪਾਸ਼ਕਾਂ ਦੀ ਉਗਰਾਹੀ ਨਾਲ ਚਲਦੇ ਹਨ। ਜਾਗੀਰਾਂ ਨਾਲ ਚੱਲਣ ਵਾਲੇ ਲੰਗਰ ਨਹੀਂ ਰਹਿੰਦੇ। ਉਨ੍ਹਾਂ ਇਹ ਵੀ ਕਿਹਾ ਕਿ ਸਭ ਕੁਝ ਪ੍ਰਭੂ ਦਾ ਦਿੱਤਾ ਮੌਜੂਦ ਹੈ। ਅਕਬਰ ਗੁਰੂ ਜੀ ਤੋਂ ਏਨਾ ਪ੍ਰਭਾਵਿਤ ਹੋਇਆ ਕਿ ਹਰ ਸਾਲ ਵਿਸਾਖੀ ਉਤੇ ਉਹ ਇਕ ਲੱਖ, ਵੀਹ ਹਜ਼ਾਰ ਰੁਪਏ ਗੋਇੰਦਵਾਲ ਵਿਖੇ ਅਰਦਾਸ ਵਾਸਤੇ ਭੇਜਦਾ ਸੀ।

ਇਸ ਤੋਂ ਉਪਰੰਤ ਉਸਨੇ ਗੁਰੂ ਜੀ ਪਾਸ ਬੇਨਤੀ ਕਰਕੇ ਗੁਰੂ ਕੀ ਬੀੜ ਦਾ ਖੇਤਰ ਬੀਬੀ ਭਾਨੀ ਦੇ ਨਾਂ ਪਟਾ ਲਿਖ ਦਿੱਤਾ। ਉਸ ਖੇਤਰ ਵਿਚ ਹੀ ਫਿਰ ਅੰਮ੍ਰਿਤਸਰ ਸ਼ਹਿਰ ਵਸਾਇਆ ਗਿਆ।

ਗੁਰੂ ਰਾਮਦਾਸ ਜੀ ਨੇ ਜਦ ਅੰਮ੍ਰਿਤਸਰ ਸ਼ਹਿਰ ਵਸਾਇਆ ਤਾਂ ਉਨ੍ਹਾਂ ਨੇ ਗੁਮਟਾਲੇ ਆਦਿ ਪਿੰਡਾਂ ਤੋਂ ਵੀ ਕੁਝ ਜ਼ਮੀਨ ਖਰੀਦੀ। ਗੁਰੂ ਅਮਰਦਾਸ ਜੀ ਆਪ ਅੰਮ੍ਰਿਤਸਰ ਵਾਲੇ ਸਥਾਨ ਤੇ ਗਏ ਸਨ ਤੇ ਉਨ੍ਹਾਂ ਨੇ ਪ੍ਰਗਟ ਕੀਤਾ ਸੀ ਕਿ ਉਥੇ ਇਕ ਬੜਾ ਪਵਿੱਤਰ ਸਰੋਵਰ ਹੈ ਜਿਸ ਵਿਚ ਅੰਮ੍ਰਿਤ ਦਾ ਕੁੰਡ ਹੈ। ਉਹ ਸਥਾਨ ਹੀ ਬਾਅਦ ਵਿਚ ਬੀਬੀ ਰਜਨੀ ਦੇ ਪਤੀ ਦੇ ਇਸ਼ਨਾਨ ਕਰਨ ਤੇ ਪ੍ਰਗਟ ਹੋਇਆ ਸੀ।



# ਸ੍ਰੀ ਗੁਰੂ ਰਾਮਦਾਸ ਜੀ

(ਗੁਰੂ) ਰਾਮਦਾਸ ਜੀ ਦਾ ਜਨਮ ਚੂਨਾ ਮੰਡੀ ਲਾਹੌਰ ਵਿਖੇ 25 ਸਤੰਬਰ 1534 ਨੂੰ ਬਾਬਾ ਹਰਿਦਾਸ ਜੀ ਦੇ ਘਰ ਮਾਤਾ ਅਨੂਪੀ ਜੀ ਦੀ ਕੁੱਖ ਤੋਂ ਹੋਇਆ। ਉਨ੍ਹਾਂ ਦਾ ਨਾਂ ਰਾਮਦਾਸ ਰਖਿਆ ਗਿਆ, ਪਰ ਕਿਉਂਕਿ ਘਰ ਵਿਚ ਸਭ ਤੋਂ ਵੱਡੇ ਪੁੱਤਰ ਸਨ ਇਸ ਲਈ ਉਨ੍ਹਾਂ ਦਾ ਨਾਂ ਜੇਠਾ ਹੀ ਪ੍ਰਸਿੱਧ ਹੋਇਆ। ਜਦ ਆਪ ਦੇ ਮਾਤਾ ਪਿਤਾ ਜੀ ਸਵਰਗਵਾਸ ਹੋ ਗਏ ਤਾਂ ਆਪ ਆਪਣੇ ਨਾਨਾ ਜੀ ਪਾਸ ਬਾਸਰਕੇ ਆ ਗਏ।

ਆਪ ਜੀ ਦੇ ਨਾਨਾ ਜੀ ਵੀ ਦੁਕਾਨ ਕਰਦੇ ਸਨ। ਪਰਿਵਾਰ ਵੱਡਾ ਹੋਣ ਕਰਕੇ ਗੁਜ਼ਾਰਾ ਮੁਸ਼ਕਲ ਨਾਲ ਚਲਦਾ ਸੀ। ਇਸ ਕਰਕੇ ਇਥੇ ਵੀ ਆ ਕੇ ਆਪ ਨੂੰ ਕੋਈ ਨਾ ਕੋਈ ਕੰਮ ਕਰਨਾ ਜ਼ਰੂਰੀ ਬਣ ਗਿਆ। ਉਸ ਸਮੇਂ ਬਾਸਰਕੇ ਪਿੰਡ ਲਾਗੇ ਇਕ ਬਹੁਤ ਵੱਡਾ ਸਰੋਵਰ ਸੀ ਜਿਸ ਦੇ ਕੰਢੇ 'ਤੇ ਪਿੱਪਲ ਦੇ ਛਾਂ-ਦਾਰ ਦਰੱਖਤ ਸਨ। ਇਨ੍ਹਾਂ ਦਰੱਖਤਾਂ ਹੇਠਾਂ ਆਪ ਜੀ ਨੇ ਘੁੰਗਣੀਆਂ ਦੀ ਛਾਬੜੀ ਲਾ ਲਈ। ਮਿੱਠ-ਬੋਲੜੇ ਅਤੇ ਮਿਲਾਪੜੇ ਸੁਭਾਅ ਕਰਕੇ ਆਪ ਗੁਜ਼ਾਰੇ ਜੋਗੇ ਪੈਸੇ ਕਮਾ ਲੈਂਦੇ ਸਨ।

ਜਦ ਸੰਨ 1546 ਵਿਚ ਗੁਰੂ ਅਮਰਦਾਸ ਜੀ ਨੂੰ ਗੋਇੰਦਵਾਲ ਸ਼ਹਿਰ ਵਸਾਉਣ ਅਤੇ ਵਸੇਬਾ ਉਥੇ ਕਰ ਲੈਣ ਦਾ



ਆਦੇਸ਼ ਹੋਇਆ ਤਾਂ ਭਾਈ ਜੇਠਾ ਜੀ ਨੇ ਵੀ ਗੋਇੰਦਵਾਲ ਜਾਣ ਦਾ ਮਨ ਬਣਾ ਲਿਆ। ਉਸ ਸਮੇਂ ਉਨ੍ਹਾਂ ਦੀ ਉਮਰ 12 ਸਾਲ ਦੀ ਹੋ ਗਈ ਸੀ।

ਜਦ ਭਾਈ ਜੇਠਾ ਜੀ ਗੋਇੰਦਵਾਲ ਪਹੁੰਚੇ ਤਾਂ ਉਨ੍ਹਾਂ ਵੇਖਿਆ ਕਿ ਗੋਇੰਦਵਾਲ ਸ਼ਹਿਰ ਦੀ ਉਸਾਰੀ ਜ਼ੋਰ ਸ਼ੋਰ ਨਾਲ ਹੋ ਰਹੀ ਹੈ ਅਤੇ ਪਿੰਡਾਂ ਦੇ ਲੋਕ ਬੜੇ ਪ੍ਰੇਮ ਨਾਲ ਸੇਵਾ ਕਰ ਰਹੇ ਸਨ। ਉਨ੍ਹਾਂ ਨੇ ਓਥੇ ਜਾ ਕੇ ਘੁੰਗਣੀਆਂ ਦੀ ਛਾਬੜੀ ਲਾ ਲਈ। ਜਦ ਘੁੰਗਣੀਆਂ ਵਿਕ ਜਾਂਦੀਆਂ ਤਾਂ ਉਹ ਵੀ ਸੇਵਾ ਵਿਚ ਲੱਗ ਜਾਂਦੇ।

ਗੁਰੂ ਅਮਰਦਾਸ ਜੀ ਜਦ ਰੋਜ਼ ਵੇਖਦੇ ਕਿ ਭਾਈ ਜੇਠਾ ਜੀ ਦੀਵਾਨ ਦੀ ਹਾਜ਼ਰੀ ਵੀ ਭਰਦੇ ਹਨ, ਸੇਵਾ ਵੀ ਪੂਰੀ ਤਨਦੇਹੀ ਨਾਲ ਕਰਦੇ ਹਨ ਅਤੇ ਦਸਾਂ ਨੌਹਾਂ ਦੀ ਕਿਰਤ ਵੀ ਕਰਦੇ ਹਨ ਤਾਂ ਉਨ੍ਹਾਂ ਭਾਈ ਜੇਠਾ ਜੀ ਨੂੰ ਆਪਣੇ ਪਾਸ ਬੁਲਾਇਆ ਅਤੇ ਕਿਹਾ, "ਬੇਟਾ! ਕੀ ਖਾਹਿਸ਼ ਲੈ ਕੇ ਇਥੇ ਆਏ ਹੋ?" ਭਾਈ ਜੇਠਾ ਜੀ ਨੇ ਕਿਹਾ, "ਮੈਂ ਸਭ ਖਾਹਿਸ਼ਾਂ ਛੱਡ ਕੇ ਇਥੇ ਆਇਆ ਹਾਂ।" ਗੁਰੂ ਜੀ ਉਸ ਦਾ ਇਹ ਉੱਤਰ ਸੁਣ ਕੇ ਬਹੁਤ ਪ੍ਰਸੰਨ ਹੋਏ।

ਜਦ ਗੁਰੂ ਅਮਰਦਾਸ ਜੀ ਸੰਨ 1552 ਈਸਵੀ ਵਿਚ ਗੁਰ-ਗੱਦੀ 'ਤੇ ਬੈਠੇ ਸਨ ਤਾਂ ਭਾਈ ਜੇਠਾ ਜੀ ਦੀ ਉਮਰ ਅਠਾਰਾਂ ਸਾਲ ਦੀ ਹੋ ਗਈ ਸੀ। ਉਹ ਇਕ ਦਰਸ਼ਨੀ ਸ਼ਖਸੀਅਤ ਦੇ ਮਾਲਕ ਸਨ। ਲੰਮਾ ਗੁੰਦਵਾਂ ਸਰੀਰ ਅਤੇ ਨੂਰਾਨੀ ਚਿਹਰਾ ਹਰ ਵੇਖਣ ਵਾਲੇ ਦਾ ਦਿਲ ਮੋਹ ਲੈਂਦਾ ਸੀ।

ਇਹ ਦਸੰਬਰ 1552 ਦੀ ਗੱਲ ਹੈ ਕਿ ਇਕ ਦਿਨ ਮਾਤਾ ਮਨਸਾ ਦੇਵੀ ਨੇ ਗੁਰੂ ਅਮਰਦਾਸ ਜੀ ਨੂੰ ਕਿਹਾ ਕਿ ਬੀਬੀ



ਭਾਨੀ ਹੁਣ ਸਿਆਣੀ ਉਮਰ ਦੀ ਹੋ ਗਈ ਹੈ ਇਸ ਲਈ ਉਸ ਵਾਸਤੇ ਕੋਈ ਯੋਗ ਵਰ ਲੱਭਣਾ ਚਾਹੀਦਾ ਹੈ। ਜਦ ਗੁਰੂ ਜੀ ਨੇ ਸੁਭਾਵਕ ਹੀ ਪੁੱਛ ਲਿਆ ਕਿ ਲੜਕਾ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ਤਾਂ ਉਸ ਨੇ ਕਿਹਾ ਕਿ ਭਾਈ ਜੇਠਾ ਜੀ ਵਰਗਾ। ਗੁਰੂ ਅਮਰਦਾਸ ਜੀ ਨੇ ਕਿਹਾ ਫਿਰ ਉਸ ਵਰਗਾ ਤਾਂ ਉਹ ਹੀ ਹੈ।

ਗੁਰੂ ਜੀ ਅਤੇ ਮਾਤਾ ਮਨਸਾ ਦੇਵੀ ਇਸ ਗੱਲ 'ਤੇ ਸਹਿਮਤ ਹੋ ਗਏ ਕਿ ਭਾਈ ਜੇਠਾ ਜੀ ਨਾਲ ਬੀਬੀ ਭਾਨੀ ਦਾ ਵਿਆਹ ਕਰ ਦਿੱਤਾ ਜਾਵੇ। ਕੁਝ ਦਿਨਾਂ ਬਾਅਦ ਹੀ ਗੁਰ-ਮਰਯਾਦਾ ਅਨੁਸਾਰ ਬੀਬੀ ਭਾਨੀ ਦਾ ਭਾਈ ਜੇਠਾ (ਰਾਮਦਾਸ ਜੀ) ਨਾਲ ਵਿਆਹ ਹੋ ਗਿਆ।

ਬੀਬੀ ਭਾਨੀ ਜੀ ਅਤੇ (ਗੁਰੂ) ਰਾਮਦਾਸ ਜੀ ਗੁਰੂ ਜੀ ਤੋਂ ਵੱਖ ਹੋ ਕੇ ਹੋਰ ਕਿਤੇ ਨਹੀਂ ਜਾਣਾ ਚਾਹੁੰਦੇ ਸਨ। ਇਸ ਲਈ ਉਨ੍ਹਾਂ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਉਨ੍ਹਾਂ ਨੂੰ ਨੇੜੇ ਹੀ ਵੱਖਰਾ ਮਕਾਨ ਦੇ ਦਿੱਤਾ ਜਾਵੇ ਤਾਂਕਿ ਉਹ ਪਹਿਲਾਂ ਦੀ ਤਰ੍ਹਾਂ ਹੀ ਉਨ੍ਹਾਂ ਦੀ ਸੇਵਾ ਕਰਦੇ ਰਹਿਣ। ਗੁਰੂ ਜੀ ਨੇ ਥੋੜ੍ਹੇ ਸਮੇਂ ਵਿਚ ਹੀ ਉਨ੍ਹਾਂ ਵਾਸਤੇ ਇਕ ਰਿਹਾਇਸ਼ੀ ਮਕਾਨ ਤਿਆਰ ਕਰਵਾ ਦਿੱਤਾ। (ਗੁਰੂ) ਰਾਮਦਾਸ ਅਤੇ ਬੀਬੀ ਭਾਨੀ ਨੇ ਨਿਤਕਰਮ ਪਹਿਲਾਂ ਵਾਂਗ ਹੀ ਜਾਰੀ ਰੱਖਿਆ।

ਭਾਈ ਜੇਠਾ ਜੀ ਨੇ ਗੁਰੂ ਘਰ ਦਾ ਮਹਿਮਾਨ ਬਣਨ ਤੋਂ ਬਾਅਦ ਵੀ ਸੇਵਾ ਵਿਚ ਕੋਈ ਫ਼ਰਕ ਨਾ ਆਉਣ ਦਿੱਤਾ। ਉਹ ਪਹਿਲਾਂ ਵਾਂਗ ਹੀ ਲੰਗਰ ਦੀ ਸੇਵਾ ਕਰਦੇ, ਪੱਖਾ ਝੱਲਦੇ, ਪਾਣੀ ਪਿਆਉਂਦੇ ਅਤੇ ਟੋਕਰੀ ਢੋਂਦੇ ਸਨ। ਇਕ ਦਿਨ ਲਾਹੌਰ ਤੋਂ ਕੁਝ ਸੰਗਤ ਗੁਰੂ ਰਾਮਦਾਸ ਜੀ ਨੂੰ ਮਿਲਣ ਵਾਸਤੇ ਆਈ। ਉਨ੍ਹਾਂ ਨੇ ਇਥੇ ਆ ਕੇ ਵੇਖਿਆ ਕਿ ਗੁਰੂ ਰਾਮਦਾਸ ਜੀ ਗੁਰੂ-ਘਰ ਦੇ ਜਵਾਈ ਬਣਨ ਤੋਂ ਉਪਰੰਤ ਵੀ ਟੋਕਰੀ ਢੋ ਰਹੇ ਹਨ। ਇਸ ਬਾਰੇ ਉਹਨਾਂ ਨੇ ਗੁਰੂ ਅਮਰਦਾਸ ਜੀ ਪਾਸ ਜਾ ਕੇ ਗਿਲਾ ਸ਼ਿਕਵਾ ਪ੍ਰਗਟ ਕੀਤਾ। ਗੁਰੂ ਅਮਰਦਾਸ ਜੀ ਨੇ ਕਿਹਾ ਕਿ ਗੁਰੂ ਰਾਮਦਾਸ ਜੀ ਉਹ ਕੁਝ ਪ੍ਰਾਪਤ ਕਰਨ ਵਾਲੇ ਹਨ ਜਿਸ ਉਤੇ ਲਾਹੌਰ ਸ਼ਹਿਰ ਦੇ ਲੋਕ ਸਦਾ ਹੀ ਮਾਣ ਕਰਨਗੇ। ਜਦ ਲਾਹੌਰ ਵਾਸੀ ਗੁਰੂ ਰਾਮਦਾਸ ਜੀ ਨੂੰ ਮਿਲੇ ਤਾਂ ਗੁਰੂ ਰਾਮਦਾਸ ਜੀ ਨੇ ਉਨ੍ਹਾਂ ਦੇ ਸ਼ਿਕਵੇ ਬਾਰੇ ਸੁਣ ਕੇ ਕਿਹਾ, "ਇਹ ਜੋ ਤੁਸੀਂ ਮੇਰੀ ਸ਼ਿਕਾਇਤ ਕੀਤੀ ਹੈ ਇਹ ਜਾਇਜ਼ ਨਹੀਂ ਹੈ। ਮੈਂ ਇਹ ਸਭ ਕੁਝ ਆਪਣੀ ਮਰਜ਼ੀ ਨਾਲ ਕਰ ਰਿਹਾ ਹਾਂ। ਬੇਸ਼ਕ ਮੈਂ ਗੁਰੂ





ਘਰ ਦਾ ਜਵਾਈ ਹਾਂ ਪਰ ਮੈਂ ਗੁਰੂ ਘਰ ਦਾ ਅਨਿਨ ਸੇਵਕ ਵੀ ਹਾਂ।”

ਭਾਈ ਜੇਠਾ ਜੀ ਦੀ ਸੇਵਾ ਨਿਸ਼ਕਾਮ ਸੀ। ਉਨ੍ਹਾਂ ਦੇ ਹਿਰਦੇ ਵਿਚ ਗ਼ਰੀਬੀ ਵਸਦੀ ਸੀ ਤੇ ਚਿੱਤ ਹਰ ਵੇਲੇ ਸਿਮਰਨ ਵਿਚ ਲੱਗਾ ਰਹਿੰਦਾ ਸੀ। ਉਨ੍ਹਾਂ ਦੀ ਅਜਿਹੀ ਸੇਵਾ ਨੂੰ ਵੇਖ ਕੇ ਗੁਰੂ ਅਮਰਦਾਸ ਜੀ ਨੇ ਉਨ੍ਹਾਂ ਨੂੰ ਗੁਰ-ਗੱਦੀ ਦੇਣ ਦਾ ਮਨ ਬਣਾ ਲਿਆ। ਉਨ੍ਹਾਂ ਉਸੇ ਵੇਲੇ ਬਾਬਾ ਬੁੱਢਾ ਜੀ ਨੂੰ ਆਦੇਸ਼ ਕੀਤਾ ਕਿ ਭਾਈ ਜੇਠਾ (ਰਾਮਦਾਸ ਜੀ) ਨੂੰ ਇਸ਼ਨਾਨ ਕਰਵਾ ਕੇ ਸੁੰਦਰ ਕੱਪੜੇ ਪਵਾਏ ਜਾਣ। ਫਿਰ ਉਨ੍ਹਾਂ ਸ੍ਰੀ ਰਾਮਦਾਸ ਜੀ ਨੂੰ ਗੁਰ-ਗੱਦੀ ਤੇ ਬਿਠਾ ਕੇ ਪੰਜ ਪੈਸੇ ਅਤੇ ਨਾਰੀਅਲ ਰੱਖ ਕੇ ਤਿੰਨ ਪ੍ਰਕਰਮਾਂ ਕੀਤੀਆਂ ਅਤੇ ਮੱਥਾ ਟੇਕਿਆ। ਫਿਰ ਸਾਰੀ ਸੰਗਤ ਨੇ ਆ ਮੱਥਾ ਟੇਕਿਆ, ਇਨ੍ਹਾਂ ਵਿਚ ਗੁਰੂ ਜੀ ਦਾ ਪੁੱਤਰ ਮੋਹਰੀ ਵੀ ਸ਼ਾਮਿਲ ਸੀ। ਪਰ ਜਦ ਗੁਰੂ ਅਮਰਦਾਸ ਜੀ ਨੇ ਬਾਬਾ ਮੋਹਨੀ ਜੀ ਨੂੰ ਗੁਰੂ ਰਾਮਦਾਸ ਜੀ ਅੱਗੇ ਮੱਥਾ ਟੇਕਣ ਲਈ ਕਿਹਾ ਤਾਂ ਉਹਨਾਂ ਸਪੱਸ਼ਟ ਰੂਪ ਵਿਚ ਇਨਕਾਰ ਕਰ ਦਿੱਤਾ ਅਤੇ ਕਿਹਾ ਕਿ ਗੁਰਗੱਦੀ ਉਤੇ ਸਾਡੇ ਪਰਿਵਾਰ ਦਾ ਹੱਕ ਹੈ। ਅਸੀਂ ਗੁਰੂ ਹਾਂ ਇਸ ਕਰਕੇ ਅਸੀਂ ਕਿਸੇ ਅੱਗੇ ਮੱਥਾ ਨਹੀਂ ਟੇਕਾਂਗੇ।

ਗੁਰੂ ਅਮਰਦਾਸ ਜੀ ਇਕ ਨਵਾਂ ਸ਼ਹਿਰ ਵਸਾਉਣਾ ਚਾਹੁੰਦੇ ਸਨ। ਜੂਨ 1570 ਈਸਵੀਂ ਨੂੰ ਉਨ੍ਹਾਂ ਸ੍ਰੀ ਰਾਮਦਾਸ ਨੂੰ ਆਪਣੇ ਨਾਲ ਲਿਆ ਅਤੇ ਉਸ ਸਥਾਨ 'ਤੇ ਪੁੱਜੇ ਜਿਥੇ ਉਹ ਨਵਾਂ ਸ਼ਹਿਰ ਵਸਾਉਣਾ ਚਾਹੁੰਦੇ ਸੀ। ਇਹ ਉਹ ਅਸਥਾਨ ਸੀ ਜਿਥੇ ਗੁਰੂ ਨਾਨਕ ਦੇਵ ਜੀ ਵੀ 1497 ਈਸਵੀਂ ਨੂੰ ਆ ਕੇ ਠਹਿਰੇ ਸਨ। ਇਸ ਥਾਂ ਬਾਰੇ ਹੀ ਉਨ੍ਹਾਂ ਨੇ ਵਚਨ ਕੀਤੇ ਸਨ ਕਿ ਇਥੇ ਕੋਈ ਨਵਾਂ ਤੀਰਥ ਪ੍ਰਗਟ ਹੋਵੇਗਾ ਅਤੇ ਸਿੱਖੀ ਦੇ ਪ੍ਰਚਾਰ ਦਾ ਕੇਂਦਰ ਵੀ ਬਣੇਗਾ।

ਗੁਰੂ ਅਮਰਦਾਸ ਜੀ ਸ੍ਰੀ ਰਾਮਦਾਸ ਜੀ ਨੂੰ ਸ਼ਹਿਰ ਵਸਾਉਣ ਦੀ ਹਦਾਇਤ ਕਰਕੇ ਆਪ ਵਾਪਸ ਗੋਇੰਦਵਾਲ ਚਲੇ ਗਏ।

ਸ੍ਰੀ ਰਾਮਦਾਸ ਜੀ ਨੇ ਸਭ ਤੋਂ ਪਹਿਲਾਂ ਆਪਣੀ ਰਿਹਾਇਸ਼ ਵਾਸਤੇ ਮਕਾਨ ਬਣਾਉਣੇ ਆਰੰਭ ਕੀਤੇ। ਇਨ੍ਹਾਂ ਰਿਹਾਇਸ਼ੀ ਮਕਾਨਾਂ ਨੂੰ ਬਾਅਦ ਵਿਚ ਗੁਰੂ ਕੇ ਮਹਿਲ ਕਿਹਾ ਜਾਣ ਲੱਗਾ। ਇਨ੍ਹਾਂ ਰਿਹਾਇਸ਼ੀ ਮਕਾਨਾਂ ਦੇ ਬਿਲਕੁਲ





ਨਾਲ ਇਕ ਬਾਜ਼ਾਰ ਵੀ ਉਸਾਰਿਆ ਗਿਆ ਜਿਸ ਨੂੰ ਗੁਰੂ ਬਾਜ਼ਾਰ ਕਹਿੰਦੇ ਹਨ।

ਜਦ ਗੁਰੂ ਰਾਮਦਾਸ ਜੀ ਸ਼ਹਿਰ ਦੀ ਉਸਾਰੀ ਕਰਵਾ ਰਹੇ ਸਨ ਤਾਂ ਉਸ ਸਮੇਂ ਇਕ ਅਜੀਬ ਘਟਨਾ ਵਾਪਰੀ। ਜਿਸ ਅੰਮ੍ਰਿਤ ਕੁੰਡ ਬਾਰੇ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਇਸ਼ਾਰਾ ਕਰ ਗਏ ਸਨ ਉਹ ਅਚਣਚੇਤ ਹੀ ਪ੍ਰਗਟ ਹੋ ਗਿਆ।

ਇਤਿਹਾਸ ਵਿਚ ਲਿਖਿਆ ਹੈ ਕਿ ਦੁਨੀ ਚੰਦ ਨਾਮੀ ਖੱਤਰੀ ਪੱਟੀ ਕਸਬੇ ਦਾ ਇਕ ਵੱਡਾ ਜ਼ਿਮੀਂਦਾਰ ਸੀ। ਇਕ ਦਿਨ ਘੁਮੰਡ ਵਿਚ ਆ ਕੇ ਉਸ ਆਪਣੀਆਂ ਧੀਆਂ ਨੂੰ ਪੁੱਛਿਆ ਕਿ ਤੁਹਾਨੂੰ ਖਾਣ ਨੂੰ ਕੌਣ ਦਿੰਦਾ ਹੈ? ਵੱਡੀਆਂ ਚਾਰ ਧੀਆਂ ਨੇ ਤਾਂ ਬੜੀ ਨਿਮਰਤਾ ਨਾਲ ਕਿਹਾ, "ਪਿਤਾ ਜੀ ਤੁਸੀਂ ਹੀ ਸਭ ਕੁਝ ਦਿੰਦੇ ਹੋ, ਤੁਸੀਂ ਹੀ ਸਾਡਾ ਆਸਰਾ ਹੋ।" ਪਰ ਸਭ ਤੋਂ ਛੋਟੀ ਲੜਕੀ ਜਿਸ ਦਾ ਨਾਂ ਰਜਨੀ ਸੀ, ਨਿਰਭੈਅ ਹੋ ਕੇ ਬੋਲੀ, "ਪਰਮਾਤਮਾ ਹੀ ਦਿੰਦਾ ਹੈ।" ਰਜਨੀ ਦਾ ਇਹ ਉੱਤਰ ਸੁਣ ਕੇ ਦੁਨੀ ਚੰਦ ਸੜ ਬਲ ਗਿਆ।

ਉਸ ਦੀ ਸ਼ਾਦੀ ਇਕ ਅਪਾਹਜ ਕੋੜ੍ਹੀ ਨਾਲ ਕਰ ਦਿੱਤੀ। ਰਜਨੀ ਨੇ ਇਸ ਗੱਲ ਦਾ ਕੋਈ ਵਿਰੋਧ ਨਾ ਕੀਤਾ ਤੇ ਆਪਣੇ ਕੋੜ੍ਹੀ ਪਤੀ ਨੂੰ ਪਰਮੇਸ਼ਵਰ ਸਮਝ ਕੇ ਉਸਦੀ ਸੇਵਾ ਕਰਨ ਲੱਗ ਗਈ। ਰਜਨੀ ਦੀ ਗੁਰੂ ਘਰ ਉੱਤੇ ਬੜੀ ਸ਼ਰਧਾ ਸੀ। ਜਦ ਉਸ ਨੂੰ ਪਤਾ ਲੱਗਾ ਕਿ ਗੁਰੂ ਰਾਮਦਾਸ ਜੀ ਸੁਲਤਾਨਵਿੰਡ ਨੇੜੇ ਇਕ ਸ਼ਹਿਰ ਦੀ ਉਸਾਰੀ ਕਰ ਰਹੇ ਹਨ ਤਾਂ ਉਹ ਆਪਣੇ ਪਤੀ ਨੂੰ ਇਕ ਟੋਕਰੀ ਵਿਚ ਚੁੱਕ ਕੇ 'ਗੁਰੂ ਰਾਮਦਾਸ ਚੱਕ' ਪੁੱਜ ਗਈ। ਉਹ ਸਾਰਾ ਦਿਨ ਗੁਰੂ ਘਰ ਦੀ ਸੇਵਾ ਕਰਦੀ ਅਤੇ ਰੋਟੀ ਸਾਂਝੇ ਲੰਗਰ ਵਿਚੋਂ ਛੱਕ ਕੇ ਆਪਣੇ ਪਤੀ ਨੂੰ ਵੀ ਖਵਾ ਆਉਂਦੀ। ਇਕ ਦਿਨ ਇਕ ਬੇਰੀ ਥੱਲੇ ਆਪਣੇ ਪਤੀ ਨੂੰ ਬਿਠਾ ਕੇ ਜਦ ਸੇਵਾ ਕਰਨ ਗਈ ਤਾਂ ਉਸ ਦੇ ਪਤੀ ਨੇ ਵੇਖਿਆ ਕਿ ਦੋ ਕਾਂ ਇਕ ਰੋਟੀ ਦੇ ਟੁਕੜੇ ਤੋਂ ਲੜਦੇ ਲੜਦੇ ਉਸ ਦੇ ਲਾਗਲੀ ਛਪੜੀ ਵਿਚ ਡਿੱਗ ਪਏ। ਜਦ ਉਹ ਬਾਹਰ ਨਿਕਲੇ ਤਾਂ ਉਹਨਾਂ ਦੇ





ਰੰਗ ਬਗਲਿਆਂ ਵਾਂਗ ਸਫੇਦ ਹੋਏ ਸਨ। ਉਹ ਕੋੜ੍ਹੀ ਵੀ ਰਿੜ੍ਹਦਾ ਰਿੜ੍ਹਦਾ ਉਸ ਛਪੜੀ ਤਕ ਪੁੱਜਾ ਤੇ ਉਸ ਛਪੜੀ ਵਿਚ ਇਸ਼ਨਾਨ ਕੀਤਾ। ਜਦ ਉਹ ਬਾਹਰ ਨਿਕਲਿਆ ਤਾਂ ਉਸਦਾ ਕੋੜ੍ਹ ਬਿਲਕੁਲ ਠੀਕ ਹੋ ਚੁੱਕਾ ਸੀ। ਉਹ ਦੁਬਾਰਾ ਬੇਰੀ ਥੱਲੇ ਆ ਬੈਠਾ। ਜਦ ਰਜਨੀ ਲੰਗਰ ਵਿਚੋਂ ਪ੍ਰਸ਼ਾਦੇ ਲੈ ਕੇ ਪੁੱਜੀ ਤਾਂ ਉਸ ਵੇਖਿਆ ਕਿ ਇਕ ਸੁੰਦਰ ਨੌਜਵਾਨ ਬੇਰੀ ਥੱਲੇ ਬੈਠਾ ਸੀ। ਉਹ ਉਸ ਨੂੰ ਪਹਿਚਾਣ ਨਾ ਸਕੀ। ਉਸਦੇ ਪਤੀ ਨੇ ਬਹੁਤ ਵਾਰ ਕਿਹਾ ਕਿ ਉਹ ਉਸਦਾ ਪਤੀ ਹੈ, ਪਰ ਉਹ ਨਾ ਮੰਨੀ ਤੇ ਉਸ ਨੂੰ ਨਾਲ ਲੈ ਕੇ ਗੁਰੂ ਰਾਮਦਾਸ ਪਾਸ ਆ ਗਈ। ਗੁਰੂ ਰਾਮਦਾਸ ਜੀ ਨੇ ਉਸਨੂੰ ਤਸੱਲੀ ਦਿੱਤੀ ਕਿ ਉਹ ਹੀ ਉਸਦਾ ਪਤੀ ਹੈ।

ਫਿਰ ਉਨ੍ਹਾਂ ਬਾਬਾ ਬੁੱਢਾ ਜੀ ਨੂੰ ਕਿਹਾ ਕਿ ਜਿਸ ਅੰਮ੍ਰਿਤ ਕੁੰਡ ਬਾਰੇ ਗੁਰੂ ਅਮਰਦਾਸ ਜੀ ਦੱਸ ਗਏ ਸਨ ਇਹ ਉਹੋ ਕੁੰਡ ਹੈ। ਏਥੇ ਸਾਨੂੰ ਹੁਣ ਅੰਮ੍ਰਿਤ ਸਰੋਵਰ ਬਣਾਉਣਾ ਚਾਹੀਦਾ ਹੈ।

ਅਗਲੇ ਦਿਨ ਹੀ ਗੁਰੂ ਰਾਮਦਾਸ ਜੀ ਨੇ ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰਵਾਈ ਤੇ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਅਤੇ ਹੋਰ ਗੁਰਮੁਖ ਸਿੱਖਾਂ ਨੂੰ ਨਾਲ ਲੈ ਕੇ ਅੰਮ੍ਰਿਤ ਕੁੰਡ ਦੇ ਪਾਸ ਪਹੁੰਚ ਗਏ। ਬਾਬਾ ਬੁੱਢਾ ਜੀ ਨੂੰ ਉਨ੍ਹਾਂ ਵਾਹਿਗੁਰੂ ਦਾ ਨਾਂ ਲੈ ਕੇ ਕਹੀ ਦਾ ਟੱਪ ਲਾਉਣ ਲਈ ਕਿਹਾ, ਉਸ ਤੋਂ ਬਾਅਦ ਸਾਰੀ ਸੰਗਤ ਨੂੰ ਕੜਾਹ ਪ੍ਰਸ਼ਾਦ ਵੰਡ ਕੇ ਬਾਕਾਇਦਾ ਤੌਰ ਤੇ ਸਰੋਵਰ ਦੀ ਪੁਟਵਾਈ ਸ਼ੁਰੂ ਕਰ ਦਿੱਤੀ। ਜਦ ਇਲਾਕੇ ਦੇ ਲੋਕਾਂ ਨੂੰ ਪਤਾ ਲੱਗਾ ਕਿ ਅੰਮ੍ਰਿਤ ਕੁੰਡ ਵਿਚ ਇਸ਼ਨਾਨ ਕਰਕੇ ਇਕ ਕੋੜ੍ਹਾ ਵੀ ਰਾਜ਼ੀ ਹੋ ਗਿਆ ਹੈ ਤਾਂ ਲੋਕ ਬੜੀ ਸ਼ਰਧਾ ਨਾਲ ਕਹੀਆਂ ਬਾਲਟੇ ਅਤੇ ਟੋਕਰੀਆਂ ਆਦਿ ਲੈ ਕੇ ਸੇਵਾ ਲਈ ਪੁੱਜ ਗਏ। ਰੋਗੀ ਇਸ਼ਨਾਨ ਕਰਕੇ ਰਾਜ਼ੀ ਹੋ ਰਹੇ ਸਨ ਤੇ ਫਿਰ ਗੁਰੂ ਜੀ ਦੇ ਹੀ ਹੋ ਕੇ ਸੇਵਾ ਵਿਚ ਜੁੱਟ ਜਾਂਦੇ ਸਨ।

ਕੁਝ ਸਮੇਂ ਵਿਚ ਹੀ ਸਰੋਵਰ ਤਿਆਰ ਹੋ ਗਿਆ। ਇਸ ਨੂੰ ਪਾਣੀ ਨਾਲ ਭਰਨ ਤੋਂ ਪਹਿਲਾਂ ਇਸ ਦੇ ਵਿਚਕਾਰ ਇਕ ਬੜਾ ਉੱਚਾ ਥੜ੍ਹਾ ਤਿਆਰ ਕੀਤਾ ਗਿਆ। ਜਿਸ ਤਕ ਪੁੱਜਣ ਵਾਸਤੇ ਰਸਤਾ ਛੱਡਿਆ ਗਿਆ ਸੀ। ਇਸ ਥੜ੍ਹੇ ਉੱਤੇ





ਹੀ ਸਵੇਰੇ ਸ਼ਾਮ ਨੂੰ ਕੀਰਤਨ ਹੁੰਦਾ ਸੀ, ਸਰੋਵਰ ਦੇ ਚਾਰੇ ਪਾਸੇ ਖੂਹ ਲਾਏ ਗਏ ਸਨ ਅਤੇ ਖੂਹਾਂ ਦਾ ਪਾਣੀ ਸਰੋਵਰ ਵਿਚ ਡਿੱਗਦਾ ਸੀ।

ਪਹਿਲਾਂ ਪਹਿਲ ਇਸ ਸਰੋਵਰ ਵਿਚ ਪਾਣੀ ਨਹੀਂ ਠਹਿਰਦਾ ਸੀ, ਖੂਹ ਚਲਣ ਨਾਲ ਜਾਂ ਮੀਂਹ ਪੈਣ ਨਾਲ ਜਿਹੜਾ ਪਾਣੀ ਸਰੋਵਰ ਵਿਚ ਇਕੱਠਾ ਹੁੰਦਾ ਸੀ ਉਹ ਰੇਤਲੀ ਜ਼ਮੀਨ ਹੋਣ ਕਰਕੇ ਝੱਟ ਜ਼ਮੀਨ ਵਿਚ ਸਮਾ ਜਾਂਦਾ ਸੀ। ਇਸ ਬਾਰੇ ਗੁਰੂ ਜੀ ਨੇ ਵਿਚਾਰ ਬਣਾਈ ਕਿ ਇਸ ਦਾ ਕੋਈ ਪੱਕਾ ਇਲਾਜ ਹੋਣਾ ਚਾਹੀਦਾ ਹੈ। ਇਸ ਸਰੋਵਰ ਤੋਂ ਪਹਿਲਾਂ ਗੁਰੂ ਜੀ ਨੇ ਸੰਤੋਖਸਰ ਦਾ ਸਰੋਵਰ ਤਿਆਰ ਕਰਵਾਇਆ ਸੀ ਜਿਸ ਦੀ ਚੀਕਨੀ ਮਿੱਟੀ ਸਾਰੀ ਸਰੋਵਰ ਦੇ ਬਾਹਰ ਵੱਲ ਸੁੱਟੀ ਗਈ ਸੀ। ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਆਦੇਸ਼ ਕੀਤਾ ਕਿ ਸੰਤੋਖਸਰ ਦੀ ਸਾਰੀ ਮਿੱਟੀ ਲਿਆ ਕੇ ਅੰਮ੍ਰਿਤ ਸਰੋਵਰ ਵਿਚ ਵਿਛਾ ਦਿੱਤੀ ਜਾਵੇ। ਜਦ ਸਾਰੇ ਸਰੋਵਰ ਵਿਚ ਮਿੱਟੀ ਵਿਛ ਗਈ ਤਾਂ ਪਾਣੀ ਦਾ ਧਰਤੀ ਵਿਚ ਸਮਾਉਣਾ ਬੰਦ ਹੋ ਗਿਆ ਅਤੇ ਸਰੋਵਰ ਹਰ ਵੇਲੇ ਨੱਕੋ-ਨੱਕ ਭਰਿਆ ਰਹਿੰਦਾ ਸੀ।

ਹੁਣ ਇਹ ਬੜਾ ਸੁੰਦਰ ਤੀਰਥ ਬਣ ਗਿਆ ਸੀ। ਥੜੇ ਵਾਲੇ ਸਥਾਨ ਤੋਂ ਰੋਜ਼ ਸਵੇਰੇ ਕੀਰਤਨ ਦੀਆਂ ਧੁਨਾਂ ਨਿਕਲਦੀਆਂ ਸਨ ਜਿਹੜੀਆਂ ਕਿ ਵੇਦਾਂ ਦੀਆਂ ਧੁਨਾਂ ਨੂੰ ਵੀ ਮਾਤ ਪਾ ਦੇਂਦੀਆਂ ਸਨ। ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਲੋਕਾਂ ਦੇ ਦੁੱਖ ਦੂਰ ਹੋ ਰਹੇ ਸਨ ਅਤੇ ਹਰ ਪਾਸੇ ਖੁਸ਼ਹਾਲੀ ਨਜ਼ਰ ਆ ਰਹੀ ਸੀ।

ਇਨ੍ਹਾਂ ਦਿਨਾਂ ਵਿਚ ਹੀ ਲਾਹੌਰ ਤੋਂ ਇਕ ਸੰਗਤ ਆਈ ਜਿਨ੍ਹਾਂ ਵਿਚ ਭਾਈ ਸਿਹਾਰੀ ਮਲ ਵੀ ਸਨ। ਉਹ ਬਰਾਦਰੀ ਵਿਚੋਂ ਗੁਰੂ ਜੀ ਦੇ ਵੱਡੇ ਭਰਾ ਲੱਗਦੇ ਸਨ। ਭਾਈ ਸਿਹਾਰੀ ਮਲ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਲਾਹੌਰ ਦੀਆਂ ਸੰਗਤਾਂ ਆਪ ਜੀ ਦੇ ਦਰਸ਼ਨਾਂ ਲਈ ਬਹੁਤ ਉਤਾਵਲੀਆਂ ਹਨ। ਆਪ ਨੂੰ ਆਪਣੀ ਜਨਮ ਭੂਮੀ ਵਿਖੇ ਜ਼ਰੂਰ ਜਾਣਾ ਚਾਹੀਦਾ ਹੈ।



ਗੁਰੂ ਜੀ ਨੇ ਉਨ੍ਹਾਂ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਲਾਹੌਰ ਚਲੇ ਗਏ। ਜਦ ਉਹ ਲਾਹੌਰ ਪੁੱਜੇ ਤਾਂ ਲਾਹੌਰ ਨਿਵਾਸੀ ਵੱਡੀ ਗਿਣਤੀ ਵਿਚ ਉਨ੍ਹਾਂ ਨੂੰ ਲੈਣ ਆਏ। ਉਨ੍ਹਾਂ ਨੂੰ ਇਹ ਮਾਣ ਸੀ ਕਿ ਗੁਰੂ ਰਾਮਦਾਸ ਜੀ ਦੀ ਜਨਮ-ਭੂਮੀ ਲਾਹੌਰ ਹੈ। ਉਹ ਇਹ ਵੀ ਸਮਝਦੇ ਸਨ ਕਿ ਇਸ ਯਤੀਮ ਬਾਲਕ ਤੋਂ ਉਹ ਜਿਸ ਤਰ੍ਹਾਂ ਸੱਚੇ ਪਾਤਸ਼ਾਹ ਬਣ ਗਏ ਹਨ ਇਹ ਸਭ ਕੁਝ ਇਨ੍ਹਾਂ ਦੀ ਘਾਲਣਾ ਦਾ ਹੀ ਸਦਕਾ ਹੈ।

ਗੁਰੂ ਰਾਮਦਾਸ ਜੀ ਪਹਿਲਾਂ ਆਪਣੇ ਨਿੱਜੀ ਮਕਾਨ ਵਿਚ ਗਏ। ਉਨ੍ਹਾਂ ਆਪਣੇ ਮਕਾਨ ਨੂੰ ਇਕ ਧਰਮਸਾਲਾ ਵਿਚ ਬਦਲ ਦਿੱਤਾ। ਲੋਕਾਂ ਦੀ ਸਹੂਲਤ ਲਈ ਉਥੇ ਉਨ੍ਹਾਂ ਇਕ ਖੂਹ ਵੀ ਲਵਾਇਆ।

ਆਪਣੇ ਘਰ ਨੂੰ ਧਰਮਸਾਲਾ ਬਣਾ ਕੇ ਉਹ ਭਾਈ ਸਿਹਾਰੀ ਮਲ ਦੇ ਘਰ ਜਾ ਠਹਿਰੇ। ਭਾਈ ਸਿਹਾਰੀ ਮਲ ਦਾ ਘਰ ਕਾਫੀ ਵੱਡਾ ਸੀ। ਇਥੇ ਸਿੱਖ-ਸੰਗਤਾਂ ਦੀ ਭੀੜ ਲੱਗੀ ਰਹਿੰਦੀ ਸੀ। ਗੁਰੂ ਜੀ ਨੇ ਸੰਗਤਾਂ ਨੂੰ ਮਰਯਾਦਾ ਵਿਚ ਰਹਿਣ ਲਈ ਕਿਹਾ, ਜਿਸ ਕਾਰਨ ਸੰਗਤ ਸਵੇਰ ਵੇਲੇ ਅਤੇ ਸ਼ਾਮ ਨੂੰ ਹੀ ਇਕੱਤਰ ਹੁੰਦੀ। ਅੰਮ੍ਰਿਤਸਰ ਵਾਂਗ ਹੀ ਇਥੇ ਗੁਰੂ ਦਾ ਲੰਗਰ ਚਲ ਪਿਆ ਅਤੇ ਸਵੇਰ ਸ਼ਾਮ ਕੀਰਤਨ ਦਾ ਪ੍ਰਵਾਹ ਜਾਰੀ ਹੋ ਗਿਆ।

ਲਾਹੌਰ ਵਿਖੇ ਕਾਫੀ ਸਮਾਂ ਠਹਿਰ ਕੇ ਗੁਰੂ ਜੀ ਵਾਪਸ ਅੰਮ੍ਰਿਤਸਰ ਆ ਗਏ। ਉਨ੍ਹਾਂ ਦੇ ਨਾਲ ਉਨ੍ਹਾਂ ਦਾ ਸਾਰਾ ਪਰਿਵਾਰ ਵੀ ਸੀ।

ਬਾਬਾ ਸ੍ਰੀ ਚੰਦ ਜੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਾਹਿਬਜ਼ਾਦੇ ਸਨ। ਆਪ ਨੇ ਉਦਾਸੀ ਮੱਤ ਧਾਰਨ ਕਰ ਲਿਆ ਸੀ ਅਤੇ ਜਤੀ ਸਤੀ ਰਹਿ ਕੇ ਉਨ੍ਹਾਂ ਨੇ ਸਿੱਖ ਧਰਮ ਦਾ ਪ੍ਰਚਾਰ ਕੀਤਾ ਸੀ। ਉਹ ਬੜੀਆਂ ਸ਼ਕਤੀਆਂ ਦੇ ਮਾਲਕ ਸਨ ਅਤੇ ਕਈ ਅਹੰਕਾਰੀਆਂ ਦੇ ਉਨ੍ਹਾਂ ਹੰਕਾਰ ਤੋੜੇ ਸਨ।

ਪਰ ਜਦ ਉਨ੍ਹਾਂ ਅੰਮ੍ਰਿਤਸਰ ਸ਼ਹਿਰ ਦੇ ਵਸਾਉਣ, ਸੁੰਦਰ ਅੰਮ੍ਰਿਤਸਰ ਸਰੋਵਰ ਦੀ ਉਸਾਰੀ ਅਤੇ ਗੁਰੂ ਰਾਮਦਾਸ ਜੀ ਦੀ ਅਪਾਰ ਮਹਿਮਾ ਸੁਣੀ ਤਾਂ ਉਨ੍ਹਾਂ ਪਾਸੋਂ ਰਿਹਾ ਨਾ ਗਿਆ ਤੇ ਉਹ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਪ ਅੰਮ੍ਰਿਤਸਰ





ਵਿਖੇ ਆਏ।

ਜਦ ਉਹ ਆਪਣੇ ਚੇਲਿਆਂ ਸਮੇਤ ਗੁਰੂ ਰਾਮਦਾਸ ਜੀ ਦੇ ਦਰਬਾਰ ਵਿਚ ਹਾਜ਼ਰ ਹੋਏ ਤਾਂ ਗੁਰੂ ਜੀ ਆਪ ਉੱਠ ਕੇ ਉਨ੍ਹਾਂ ਨੂੰ ਅੱਗੋਂ ਮਿਲਣ ਗਏ। ਗੁਰੂ ਪੁੱਤਰ ਹੋਣ ਕਰਕੇ ਗੁਰੂ ਜੀ ਨੇ ਝੁਕ ਕੇ ਨਮਸਕਾਰ ਕੀਤੀ ਅਤੇ ਹਾਲ ਚਾਲ ਪੁੱਛਿਆ। ਫਿਰ ਗੁਰੂ ਜੀ ਉਨ੍ਹਾਂ ਨੂੰ ਨਾਲ ਲੈ ਕੇ ਦਰਬਾਰ ਵਿਚ ਆ ਗਏ। ਆਪਣੇ ਲਾਗੇ ਹੀ ਬਿਠਾ ਲਿਆ। ਬਾਬਾ ਸ੍ਰੀ ਚੰਦ ਜੀ ਗੁਰੂ ਜੀ ਦੇ ਚਿਹਰੇ ਦੇ ਜਲਾਲ ਵੱਲ ਬੜਾ ਚਿਰ ਵੇਖਦੇ ਰਹੇ। ਉਨ੍ਹਾਂ ਦੇ ਮੁੱਖ ਤੇ ਉਨ੍ਹਾਂ ਨੂੰ ਓਹੋ ਨੂਰ ਦਿੱਸਿਆ ਜਿਹੜਾ ਕਿ ਉਹ ਆਪਣੇ ਪਿਤਾ ਗੁਰੂ ਨਾਨਕ ਦੇਵ ਜੀ ਦੇ ਚਿਹਰੇ ਤੇ ਵੇਖਦੇ ਹੁੰਦੇ ਸਨ। ਗੁਰੂ ਜੀ ਦੀ ਪਿਆਰੀ ਸ਼ਖਸੀਅਤ ਨੇ ਉਨ੍ਹਾਂ ਨੂੰ ਮੋਹ ਲਿਆ ਸੀ। ਫਿਰ ਗੁਰੂ ਜੀ ਦੇ ਨੂਰਾਨੀ ਚਿਹਰੇ ਵੱਲ ਤੱਕ ਕੇ ਬੋਲੇ, "ਏਡਾ ਸੁੰਦਰ ਦਾੜ੍ਹਾ ਕਿਵੇਂ ਵਧਾ ਲਿਆ ਹੈ?"

ਗੁਰੂ ਰਾਮਦਾਸ ਜੀ ਵੀ ਬਾਬਾ ਜੀ ਵੱਲ ਬੜੇ ਧਿਆਨ ਨਾਲ ਵੇਖ ਰਹੇ ਸਨ ਅਤੇ ਉਹ ਇਸ ਗੱਲ ਤੇ ਬੜੇ ਖੁਸ਼ ਸਨ ਕਿ ਜਦ ਤੋਂ ਬਾਬਾ ਜੀ ਉਥੇ ਆਏ ਸਨ। ਉਨ੍ਹਾਂ ਦੇ ਚਿਹਰੇ ਉਤੇ ਗੁਲਾਬ ਦੇ ਫੁੱਲ ਵਾਂਗ ਮੁਸਕਰਾਹਟ ਖਿੜੀ ਹੋਈ ਸੀ। ਗੁਰੂ ਜੀ ਨਿਮਰਤਾ ਭਾਵ ਨਾਲ ਬੋਲੇ, "ਇਹ ਦਾੜ੍ਹਾ ਆਪ ਜੈਸੇ ਮਹਾਂਪੁਰਸ਼ਾਂ ਦੇ ਚਰਨ ਝਾੜਨ ਵਾਸਤੇ ਵਧਾਇਆ ਹੈ।"

ਇਹ ਉੱਤਰ ਸੁਣ ਕੇ ਬਾਬਾ ਸ੍ਰੀ ਚੰਦ ਜੀ ਖਿੜਖਿੜਾ ਕੇ ਹੱਸ ਪਏ ਅਤੇ ਕਹਿਣ ਲੱਗੇ, "ਧੰਨ ਹੋ ਤੁਸੀਂ ਅਤੇ ਧੰਨ ਤੁਹਾਡੀ ਨਿਮਰਤਾ, ਗੁਰੂ ਅੰਗਦ ਦੇਵ ਨੇ ਤਾਂ ਸੇਵਾ ਕਰਕੇ ਗੁਰ-ਗੱਦੀ ਲਈ ਸੀ, ਪਰ ਤੁਸੀਂ ਨਿਮਰਤਾ ਅਤੇ ਪ੍ਰੇਮ ਨਾਲ ਇਸ ਨੂੰ ਪ੍ਰਾਪਤ ਕੀਤਾ ਹੈ।"



ਬਾਬਾ ਪ੍ਰਿਥੀ ਚੰਦ ਗੁਰੂ ਰਾਮਦਾਸ ਜੀ ਦਾ ਵੱਡਾ ਸਾਹਿਬਜ਼ਾਦਾ ਸੀ। ਆਪ ਜੀ ਦਾ ਜਨਮ ਸੰਨ 1557 ਈਸਵੀਂ ਵਿਚ ਗੋਇੰਦਵਾਲ ਵਿਖੇ ਹੋਇਆ। ਆਪ ਛੋਟੀ ਉਮਰ ਤੋਂ ਬੜੇ ਚੰਚਲ, ਈਰਖਾਲੂ ਅਤੇ ਕੁਟਲ ਸੁਭਾਅ ਦੇ ਸਨ।

ਜਦ ਗੁਰੂ ਜੀ ਅੰਮ੍ਰਿਤਸਰ ਸ਼ਹਿਰ ਅਤੇ ਸਰੋਵਰ ਵੀ ਉਸਾਰੀ ਕਰਵਾ ਰਹੇ ਸਨ ਤਾਂ ਉਹ ਸੰਗਤ ਵਲੋਂ ਆਈ ਕਾਰ ਭੇਟ ਵਿਚ ਹੇਰਾ-ਫੇਰੀ ਕਰ ਲੈਂਦਾ ਸੀ।

ਬਾਅਦ ਵਿਚ ਉਹ ਸਾਰੇ ਪ੍ਰਬੰਧ ਦਾ ਕਰਤਾ ਧਰਤਾ ਬਣ ਗਿਆ ਅਤੇ ਆਪਣੀ ਮਰਜ਼ੀ ਨਾਲ ਮਾਇਆ ਖਰਚਦਾ ਸੀ ਅਤੇ ਬਾਕੀ ਲੁਕਾ ਕੇ ਰੱਖ ਲੈਂਦਾ ਸੀ। ਉਸ ਦਾ ਗੁਰੂ ਜੀ, ਮਾਤਾ ਭਾਨੀ ਜੀ ਅਤੇ ਭਰਾਵਾਂ ਨਾਲ ਕੋਈ ਸਨੇਹ ਨਹੀਂ ਸੀ। ਗੁਰੂ ਰਾਮਦਾਸ ਜੀ ਆਪਣੇ ਛੋਟੇ ਸਾਹਿਬਜ਼ਾਦੇ (ਗੁਰੂ) ਅਰਜਨ ਦੇਵ ਨੂੰ ਬਹੁਤ ਪਿਆਰ ਕਰਦੇ ਸਨ, ਇਸ ਕਰਕੇ ਉਹ (ਗੁਰੂ) ਅਰਜਨ ਦੇਵ ਦਾ ਵੀ ਵਿਰੋਧੀ ਹੋ ਗਿਆ ਸੀ।

ਉਹ ਚਾਹੁੰਦਾ ਸੀ ਕਿ ਕਿਸੇ ਵੀ ਢੰਗ ਨਾਲ ਗੁਰ-ਗੱਦੀ ਪ੍ਰਾਪਤ ਕੀਤੀ ਜਾਵੇ। ਉਹ ਏਨਾ ਹੰਕਾਰੀ ਹੋ ਗਿਆ ਸੀ ਕਿ ਉਹ ਸਮਝਦਾ ਸੀ ਕਿ ਗੁਰਿਆਈ ਨੂੰ ਵੀ ਉਹੀ ਚਲਾ ਰਿਹਾ ਸੀ।

ਪਰ ਅਖੀਰ ਉਸ ਦਾ ਪੋਲ ਖੁਲ੍ਹ ਗਿਆ ਅਤੇ ਗੁਰੂ ਰਾਮਦਾਸ ਜੀ ਨੇ (ਗੁਰੂ) ਅਰਜਨ ਦੇਵ ਜੀ ਨੂੰ ਅੰਮ੍ਰਿਤਸਰ ਬੁਲਾ ਕੇ ਗੁਰ-ਗੱਦੀ ਸੌਂਪ ਦਿੱਤੀ। ਬਾਬੇ ਪ੍ਰਿਥੀ ਚੰਦ ਨੇ ਇਸ ਦਾ ਵੀ ਬਹੁਤ ਵਿਰੋਧ ਕੀਤਾ।

ਗੁਰੂ ਅਰਜਨ ਦੇਵ ਜੀ ਨੂੰ ਵੀ ਉਹ ਬਾਅਦ ਵਿਚ ਤੰਗ ਕਰਦਾ ਰਿਹਾ। ਮਸੰਦਾਂ ਪਾਸੋਂ ਦਸਵੰਧ ਜ਼ਬਰਦਸਤੀ ਉਗਰਾਹ ਲੈਂਦਾ ਸੀ। ਜਦ (ਗੁਰੂ) ਹਰਿਗੋਬਿੰਦ ਸਾਹਿਬ ਦਾ ਜਨਮ ਹੋਇਆ ਤਾਂ ਉਸ ਨੂੰ ਮਾਰਨ ਦੇ ਵੀ ਉਸ ਕਈ ਕੋਝੇ ਯਤਨ ਕੀਤੇ।

(ਗੁਰੂ) ਅਰਜਨ ਦੇਵ ਜੀ ਵਿਆਹ ਵਿਚ ਸ਼ਾਮਲ ਹੋਣ ਲਈ ਲਾਹੌਰ ਗਏ ਹੋਏ ਸਨ। ਗੁਰੂ ਰਾਮਦਾਸ ਜੀ ਨੇ ਬਾਬਾ ਬੁੱਢਾ ਜੀ ਨੂੰ ਪੰਜ ਸਿੱਖ ਦੇ ਕੇ ਲਾਹੌਰ ਭੇਜਿਆ ਕਿ ਉਹ (ਗੁਰੂ) ਅਰਜਨ ਦੇਵ ਜੀ ਨੂੰ ਲੈ ਕੇ ਆਉਣ। ਅੰਮ੍ਰਿਤਸਰ ਪੁੱਜਣ ਤੇ ਉਨ੍ਹਾਂ ਨੂੰ 28 ਅਗਸਤ 1581 ਨੂੰ ਗੱਦੀ ਦਾ ਵਾਰਿਸ ਥਾਪ ਦਿੱਤਾ, ਬਾਬਾ ਬੁੱਢਾ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ





ਤਿਲਕ ਲਾਉਣ ਦੀ ਰਸਮ ਅਦਾ ਕੀਤੀ। ਫਿਰ ਗੁਰੂ ਰਾਮਦਾਸ ਜੀ ਨੇ ਤਿੰਨ ਪ੍ਰਕਰਮਾ ਕਰਕੇ ਗੁਰੂ ਅਰਜਨ ਦੇਵ ਜੀ ਨੂੰ ਮੱਥਾ ਟੇਕਿਆ।

ਗੁਰੂ ਰਾਮਦਾਸ ਜੀ ਦੋ ਦਿਨ ਅੰਮ੍ਰਿਤਸਰ ਠਹਿਰ ਕੇ ਗੋਇੰਦਵਾਲ ਚਲੇ ਗਏ। ਗੁਰੂ ਅਰਜਨ ਦੇਵ, ਬਾਬਾ ਬੁੱਢਾ ਜੀ ਅਤੇ ਮਾਤਾ ਭਾਨੀ ਜੀ ਵੀ ਉਨ੍ਹਾਂ ਦੇ ਨਾਲ ਸਨ। ਪਹਿਲੀ ਸਤੰਬਰ 1581 ਨੂੰ ਗੁਰੂ ਜੀ ਅੰਮ੍ਰਿਤ ਵੇਲੇ ਬਾਉਲੀ ਸਾਹਿਬ ਵਿਚ ਇਸ਼ਨਾਨ ਕਰਨ ਤੋਂ ਬਾਅਦ ਦੀਵਾਨ ਵਿਚ ਆ ਕੇ ਬੈਠ ਗਏ। ਫਿਰ ਉਨ੍ਹਾਂ ਗੁਰੂ ਅਰਜਨ ਦੇਵ ਜੀ ਨੂੰ ਆਪਣੇ ਪਾਸ ਬੁਲਾਇਆ ਅਤੇ ਫ਼ੁਰਮਾਇਆ, "ਤੁਸੀਂ ਹੁਣ ਚਾਰ ਗੁਰੂ ਸਾਹਿਬਾਨ ਦਾ ਰੂਪ ਹੋ, ਇਸ ਵਿਚ ਕੋਈ ਭਿੰਨਤਾ ਨਹੀਂ ਹੈ। ਤੁਸੀਂ ਹੁਣ ਸਿੱਖ ਸੰਗਤਾਂ ਦੀ ਅਗਵਾਈ ਕਰਨੀ ਹੈ ਅਤੇ ਅੰਮ੍ਰਿਤਸਰ ਸਰੋਵਰ ਦੇ ਵਿਚਕਾਰ ਹਰਿਮੰਦਰ ਸਾਹਿਬ ਦੀ ਉਸਾਰੀ ਕਰਨੀ ਹੈ।" ਫਿਰ ਉਨ੍ਹਾਂ ਸੰਗਤ ਨੂੰ ਸੰਬੋਧਨ ਕਰਕੇ ਕਿਹਾ, "ਸਾਡੇ ਹੁਣ ਪ੍ਰਭੂ ਵਿਚ ਵਿਲੀਨ ਹੋਣ ਦਾ ਸਮਾਂ ਆ ਗਿਆ ਹੈ। ਤੁਸੀਂ ਹੁਣ ਕਿਸੇ ਪ੍ਰਕਾਰ ਦਾ ਸੋਗ ਨਹੀਂ ਕਰਨਾ, ਆਪਣਾ ਮਨ ਕੀਰਤਨ ਵਿਚ ਲਾਉਣਾ ਹੈ।"

ਫਿਰ ਉਨ੍ਹਾਂ ਮਾਤਾ ਭਾਨੀ ਅਤੇ ਬਾਬਾ ਬੁੱਢਾ ਜੀ ਨੂੰ ਆਪਣੇ ਪਾਸ ਬੁਲਾਇਆ। ਉਨ੍ਹਾਂ ਵੱਲ ਬੜੀਆਂ ਪ੍ਰੇਮ ਭਰੀਆਂ ਨਜ਼ਰਾਂ ਨਾਲ ਵੇਖਿਆ। ਕੁਝ ਸਮੇਂ ਬਾਅਦ ਸੰਗਤ ਨੇ ਵੇਖਿਆ ਕਿ ਗੁਰੂ ਜੀ ਦੀ ਜੋਤ, ਪ੍ਰਭੂ ਦੀ ਜੋਤ ਨਾਲ ਜਾ ਮਿਲੀ। ਉਸੇ ਵੇਲੇ ਕੀਰਤਨ ਆਰੰਭ ਹੋਇਆ। ਕਿਸੇ ਨੇ ਅੱਖਾਂ ਵਿਚ ਅੱਥਰੂ ਨਾ ਲਿਆਂਦੇ। ਸਭ ਨੇ ਰੱਬੀ ਭਾਣਾ ਖ਼ੁਸ਼ੀ ਖ਼ੁਸ਼ੀ ਪ੍ਰਵਾਨ ਕੀਤਾ।

ਜਦ ਪ੍ਰਿਥੀਏ ਨੂੰ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦਾ ਪਤਾ ਲੱਗਾ ਤਾਂ ਉਹ ਵੀ ਤੁਰੰਤ ਗੋਇੰਦਵਾਲ ਪਹੁੰਚ ਗਿਆ। ਉਥੇ ਜਾ ਕੇ ਉਸ ਆਪਣੇ ਮਾਮਾ ਜੀ ਮੋਹਰੀ ਨੂੰ ਕਿਹਾ ਕਿ ਅਸਲੀ ਪੱਗ ਮੈਨੂੰ ਬੰਨ੍ਹੀ ਜਾਵੇ। ਪਰ ਬਾਬਾ ਮੋਹਰੀ ਜੀ ਨੇ ਉਨ੍ਹਾਂ ਦਾ ਵਿਰੋਧ ਕੀਤਾ ਤੇ ਕਿਹਾ, "ਅਸਲੀ ਪੱਗ ਗੁਰੂ ਅਰਜਨ ਦੇਵ ਜੀ ਨੂੰ ਹੀ ਬੱਝਣੀ ਹੈ ਜਿਹੜੇ ਕਿ ਹੁਣ ਗੁਰ-ਗੱਦੀ ਦੇ ਵਾਰਿਸ ਹੋਏ ਹਨ।" ਪਰ ਗੁਰੂ ਅਰਜਨ ਦੇਵ ਜੀ ਜਿਹੜੇ ਨਿਮਰਤਾ ਦੇ ਅਵਤਾਰ ਸਨ, ਉਨ੍ਹਾਂ ਆਪ ਹੀ ਪੱਗੜੀ ਪ੍ਰਿਥੀਏ ਦੇ ਸਿਰ ਉਤੇ ਧਰ ਦਿੱਤੀ।





# ਸ੍ਰੀ ਗੁਰੂ ਅਰਜਨ ਦੇਵ ਜੀ

(ਗੁਰੂ) ਅਰਜਨ ਦੇਵ ਜੀ ਦਾ ਜਨਮ 15 ਅਪ੍ਰੈਲ 1563 ਈ: ਨੂੰ ਗੋਇੰਦਵਾਲ ਵਿਖੇ ਹੋਇਆ। ਮਾਤਾ ਜੀ ਦਾ ਨਾਂ ਬੀਬੀ ਭਾਨੀ ਅਤੇ ਪਿਤਾ ਜੀ ਸ੍ਰੀ ਗੁਰੂ ਰਾਮਦਾਸ ਜੀ ਸਨ। ਬੀਬੀ ਭਾਨੀ ਕਿਉਂਕਿ ਗੁਰੂ ਅਮਰਦਾਸ ਜੀ ਦੀ ਸਪੁੱਤਰੀ ਸੀ ਇਸ ਲਈ ਉਹ ਉਨ੍ਹਾਂ ਦੇ ਨਾਨਾ ਜੀ ਲਗਦੇ ਸਨ। ਜਦ ਗੁਰੂ ਅਮਰਦਾਸ ਜੀ ਨੂੰ ਇਹ ਪਤਾ ਲੱਗਾ ਕਿ ਉਨ੍ਹਾਂ ਦੀ ਪੁੱਤਰੀ ਦੇ ਘਰ ਤੀਜੇ ਪੁੱਤਰ ਨੇ ਜਨਮ ਲਿਆ ਹੈ ਤਾਂ ਉਹ ਆਪਣੇ ਦੋਹਤਰੇ ਨੂੰ ਵੇਖਣ ਲਈ ਗਏ। ਪਹਿਲੀ ਨਜ਼ਰ ਹੀ ਵੇਖਦਿਆਂ ਉਨ੍ਹਾਂ ਕਹਿ ਦਿੱਤਾ, "ਇਹ ਭਾਰੀ ਪੁਰਸ਼ ਬਣੇਗਾ।" ਗੁਰੂ ਅਮਰਦਾਸ ਜੀ ਆਪਣੇ ਇਸ ਦੋਹਤਰੇ ਨੂੰ ਬਹੁਤ ਪਿਆਰ ਕਰਦੇ ਸਨ। ਇਸ ਲਈ (ਗੁਰੂ) ਅਰਜਨ ਦੇਵ ਵੀ ਉਨ੍ਹਾਂ ਪਾਸ ਜਾਣ ਲਈ ਉਤਾਵਲੇ ਰਹਿੰਦੇ ਸਨ।

ਉਨ੍ਹਾਂ ਬੀਬੀ ਭਾਨੀ ਨੂੰ ਵੀ ਹਦਾਇਤ ਕਰ ਦਿੱਤੀ ਕਿ ਉਹ ਬੱਚੇ ਨੂੰ ਲੈ ਕੇ ਰੋਜ਼ ਉਨ੍ਹਾਂ ਪਾਸ ਆਇਆ ਕਰਨ। ਸ੍ਰੀ ਅਰਜਨ ਦੇਵ ਜੀ ਦੀ ਉਮਰ ਉਸ ਵੇਲੇ ਚਾਰ ਸਾਲ ਦੀ ਸੀ। ਉਹ ਬੜੀ ਦਿਲਚਸਪੀ ਨਾਲ ਪੜ੍ਹਦੇ ਸਨ ਅਤੇ ਛੇਤੀ ਹੀ ਰਾਗ ਵਿਦਿਆ ਦੇ ਵੀ ਮਾਹਰ ਹੋ ਗਏ।

ਉਨ੍ਹਾਂ ਦਾ ਗੁਰਬਾਣੀ ਨਾਲ ਬਹੁਤ ਪਿਆਰ ਸੀ, ਉਹ ਗੁਰਬਾਣੀ ਨੂੰ ਜ਼ਬਾਨੀ ਯਾਦ ਕਰਕੇ ਅਤੇ ਸ਼ਾਮ ਨੂੰ ਆਪਣੇ ਪਿਤਾ ਸ੍ਰੀ ਰਾਮਦਾਸ ਜੀ ਨੂੰ ਸੁਣਾਉਂਦੇ। (ਗੁਰੂ) ਰਾਮਦਾਸ ਜੀ ਉਨ੍ਹਾਂ ਦੀ ਰਾਗ ਵਿਦਿਆ ਦੀ ਏਨੀ ਮੁਹਾਰਤ ਵੇਖ ਕੇ ਬਹੁਤ ਪ੍ਰਸੰਨ ਹੁੰਦੇ।

ਗੁਰੂ ਅਮਰਦਾਸ ਜੀ ਨੇ ਆਪਣੇ ਦੋਹਤੇ ਦੀ ਮੰਗਣੀ ਸ੍ਰੀ ਕ੍ਰਿਸ਼ਨ ਚੰਦ ਜਿਹੜੇ ਮਉ ਪਿੰਡ ਦੇ ਰਹਿਣ ਵਾਲੇ ਸਨ, ਉਸ ਦੀ ਪੁੱਤਰੀ ਨਾਲ ਕਰ ਦਿੱਤੀ ਤੇ ਵਿਆਹ ਦਾ ਦਿਨ ਪੱਕਾ ਕਰ ਲਿਆ। ਗੁਰੂ ਘਰ ਵਿਚ ਵਿਆਹ ਦੀਆਂ





ਤਿਆਰੀਆਂ ਆਰੰਭ ਹੋ ਗਈਆਂ।

ਦਰਿਆ ਬਿਆਸ ਪਾਰ ਕਰਕੇ ਜੰਞ ਪਿੰਡ ਮਊ ਪਹੁੰਚੀ। ਸਭ ਤੋਂ ਪਹਿਲਾਂ ਪਿੰਡ ਦਾ ਮੁੱਖੀ ਗੁਰੂ ਅਮਰਦਾਸ ਜੀ ਨੂੰ ਆ ਮਿਲਿਆ ਅਤੇ ਗੁਰੂ ਜੀ ਦੀ ਚਰਨੀਂ ਹੱਥ ਲਾ ਕੇ ਕਹਿਣ ਲੱਗਾ, "ਸਤਿਗੁਰੂ! ਸਾਡੀ ਇਕ ਬੇਨਤੀ ਹੈ ਕਿ ਇਸ ਪਿੰਡ ਦੀ ਰੀਤ ਹੈ ਕਿ ਲਾੜੇ ਨੂੰ ਪਹਿਲਾਂ ਘੋੜਾ ਭਜਾ ਕੇ ਇਕ ਕਿੱਲੀ ਨੇਜ਼ੇ ਨਾਲ ਪੁਟਣੀ ਪੈਂਦੀ ਹੈ।"

ਮੁਖੀਏ ਨੇ ਜੰਡ ਦੇ ਰੁੱਖ ਤੋਂ ਬਣਾਈ ਇਕ ਕਿੱਲੀ ਖੇਤ ਵਿਚ ਗੱਡੀ ਹੋਈ ਵਿਖਾਈ। ਜਾਂਞੀ ਸਾਰੇ ਹਥਿਆਰ-ਬਧ ਸਨ, ਉਨ੍ਹਾਂ ਪਾਸ ਨੇਜ਼ੇ ਅਤੇ ਕਿਰਪਾਨਾਂ ਵੀ ਸਨ। (ਗੁਰੂ) ਅਰਜਨ ਦੇਵ ਨੂੰ ਇਕ ਨੇਜ਼ਾ ਦਿੱਤਾ ਗਿਆ। ਉਨ੍ਹਾਂ ਨੇਜ਼ਾ ਫੜ ਕੇ ਆਪਣੇ ਘੋੜੇ ਨੂੰ ਬੜਾ ਤੇਜ਼ ਭਜਾਇਆ ਤੇ ਪਹਿਲੀ ਵਾਰ ਹੀ ਕਿੱਲੀ ਪੁੱਟ ਕੇ ਪਿੰਡ ਦੇ ਸਾਰੇ ਲੋਕਾਂ ਨੂੰ ਹੈਰਾਨ ਕਰ ਦਿੱਤਾ।

ਬਾਰਾਤ ਵਾਲੇ ਗੁਰੂ ਜੀ ਦੇ ਇਸ ਕਰਤਵ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ। ਉਹ ਇਹ ਨਹੀਂ ਸੀ ਸਮਝਦੇ ਕਿ ਇਕ ਗਿਆਰ੍ਹਾਂ ਸਾਲ ਦਾ ਬਾਲਕ ਘੋੜਸਵਾਰੀ ਵਿਚ ਏਨਾ ਮਾਹਰ ਹੋਵੇਗਾ ਅਤੇ ਅਜਿਹੀ ਕਿੱਲੀ ਨੂੰ ਅਸਾਨੀ ਨਾਲ ਪੁੱਟ ਲਵੇਗਾ। ਇਹ ਵੇਖ ਕੇ ਗੁਰੂ ਅਮਰਦਾਸ ਜੀ ਨੇ ਆਪਣੇ ਦੋਹਤੇ ਨੂੰ ਥਾਪੀ ਦਿੱਤੀ ਅਤੇ ਕਿਹਾ, "ਤੂੰ ਇਹ ਅਲੌਕਿਕ ਕਾਰਨਾਮਾ ਕਰਕੇ ਵਿਖਾਇਆ ਹੈ।" ਫਿਰ ਸਾਰੇ ਘੋੜਸਵਾਰ ਅਤੇ ਪਾਲਕੀ ਸਵਾਰ ਹੇਠਾਂ ਉਤਰ ਆਏ ਤੇ ਪਿੰਡ ਦੇ ਚੌਧਰੀ ਅਤੇ ਹੋਰ ਪਤਵੰਤੇ ਸੱਜਣਾਂ ਨਾਲ ਪੈਦਲ ਹੀ ਚਲ ਪਏ। ਜਦ ਗੁਰੂ ਜੀ ਵਿਆਹ ਕੇ ਅੰਮ੍ਰਿਤਸਰ ਵਿਚ ਆਏ ਤਾਂ ਅੰਮ੍ਰਿਤਸਰ ਦੀਆਂ ਸਾਰੀਆਂ ਇਸਤਰੀਆਂ ਗੁਰੂ ਜੀ ਦੀ ਪਤਨੀ ਨੂੰ ਵੇਖਣ ਆਈਆਂ। ਉਸ ਦਿਨ ਸਾਰੇ ਅੰਮ੍ਰਿਤਸਰ





ਸ਼ਹਿਰ ਵਿਚ ਦੀਪਮਾਲਾ ਕੀਤੀ ਗਈ।

ਇਕ ਵਾਰ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਅਰਜਨ ਦੇਵ ਨੂੰ ਇਕ ਵਿਆਹ ਵਿਚ ਸ਼ਾਮਿਲ ਹੋਣ ਵਾਸਤੇ ਲਾਹੌਰ ਭੇਜਿਆ। (ਗੁਰੂ) ਅਰਜਨ ਦੇਵ ਲਾਹੌਰ ਚਲੇ ਗਏ, ਵਿਆਹ ਵਿਚ ਸ਼ਾਮਿਲ ਹੋਏ। ਵਿਆਹ ਦੀ ਸਮਾਪਤੀ ਤੋਂ ਬਾਅਦ ਉਹ ਚੂਨਾ ਮੰਡੀ ਆਪਣੇ ਪਿਤਾ ਦੇ ਜੱਦੀ ਘਰ ਵਿਚ ਆ ਗਏ। ਏਥੇ ਰੋਜ਼ ਗੁਰੂ ਅਰਜਨ ਦੇਵ ਆਪ ਕੀਰਤਨ ਅਤੇ ਕਥਾ ਕਰਦੇ। ਉਨ੍ਹਾਂ ਦੀ ਆਵਾਜ਼ ਬਹੁਤ ਸੁਰੀਲੀ ਸੀ ਅਤੇ ਉਹ ਸਾਰੇ ਸਾਜ਼ ਵਜਾ ਲੈਂਦੇ ਸਨ। ਗੁਰੂ ਘਰ ਦੇ ਪਿਆਰਿਆਂ ਨੂੰ ਤਾਂ ਮੌਜ ਹੋ ਗਈ। ਦਿਨ-ਬਦਿਨ ਸੰਗਤ ਦੀ ਗਿਣਤੀ ਵੱਧਣ ਲੱਗੀ। ਉਨ੍ਹਾਂ ਸਮਿਆਂ ਵਿਚ ਸਾਈਂ ਮੀਆਂ ਮੀਰ ਬਹੁਤ ਪੂਜਨੀਕ ਸੰਤ ਮੰਨੇ ਜਾਂਦੇ ਸਨ। ਵੱਡੇ-ਵੱਡੇ ਹਾਕਮਾਂ ਤੋਂ ਲੈ ਕੇ ਬਾਦਸ਼ਾਹ ਤਕ ਉਨ੍ਹਾਂ ਨੂੰ ਸਿਜਦਾ ਕਰਨ ਆਉਂਦੇ ਸਨ। ਗੁਰੂ ਜੀ ਸਾਈਂ ਮੀਆਂ ਮੀਰ ਨੂੰ ਮਿਲਣ ਵਾਸਤੇ ਉਨ੍ਹਾਂ ਦੇ ਡੇਰੇ ਪਹੁੰਚ ਗਏ। ਸਾਈਂ ਜੀ ਦਾ ਵੀ ਗੁਰੂ ਨਾਨਕ ਦੇ ਪੈਰੋਕਾਰਾਂ ਨਾਲ ਬਹੁਤ ਪਿਆਰ ਸੀ। ਜਦ ਉਨ੍ਹਾਂ ਨੂੰ ਪਤਾ ਲੱਗਾ (ਗੁਰੂ) ਅਰਜਨ ਦੇਵ, ਅੰਮ੍ਰਿਤਸਰ ਸ਼ਹਿਰ ਵਸਾਉਣ ਵਾਲੇ ਗੁਰੂ ਰਾਮਦਾਸ ਦੇ ਪੁੱਤਰ ਹਨ, ਤਾਂ ਉਨ੍ਹਾਂ ਬੜੇ ਪਿਆਰ ਨਾਲ ਆਪਣੇ ਪਾਸ ਬਿਠਾਇਆ। (ਗੁਰੂ) ਅਰਜਨ ਦੇਵ ਜੀ ਦੇ ਵਿਚਾਰ ਸੁਣ ਕੇ ਉਹ ਏਨੇ ਪ੍ਰਭਾਵਿਤ ਹੋਏ ਕਿ ਸਦਾ ਲਈ ਉਹ ਉਨ੍ਹਾਂ ਦੇ ਹੀ ਹੋ ਗਏ। (ਗੁਰੂ) ਅਰਜਨ ਦੇਵ ਜੀ ਹੁਣ ਅਕਸਰ ਉਨ੍ਹਾਂ ਪਾਸ ਜਾਣ ਲੱਗ ਪਏ।

ਗੁਰੂ ਜੀ ਦੇ ਉਥੇ ਰਹਿੰਦਿਆਂ ਦੋ ਸਾਲ ਤੋਂ ਵੀ ਵੱਧ ਸਮਾਂ ਬੀਤ ਗਿਆ, ਪਰ ਗੁਰੂ ਰਾਮਦਾਸ ਜੀ ਨੇ ਉਨ੍ਹਾਂ ਨੂੰ ਵਾਪਸ ਅੰਮ੍ਰਿਤਸਰ ਨਾ ਬੁਲਾਇਆ। ਉਨ੍ਹਾਂ ਬਹੁਤ ਵਿਆਕੁਲ ਹੋ ਕੇ ਗੁਰੂ ਰਾਮਦਾਸ ਜੀ ਨੂੰ ਤਿੰਨ ਚਿੱਠੀਆਂ ਲਿਖੀਆਂ ਜਿਨ੍ਹਾਂ ਨੂੰ ਪ੍ਰਿਥੀਆ ਛੁਪਾ ਲੈਂਦਾ ਸੀ। ਫਿਰ ਉਨ੍ਹਾਂ ਦੇ ਇਕ ਵਿਸ਼ੇਸ਼ ਦੂਤ ਦੇ ਭੇਜਣ ਤੇ ਗੁਰੂ ਰਾਮਦਾਸ ਜੀ ਨੇ ਉਨ੍ਹਾਂ ਨੂੰ ਅੰਮ੍ਰਿਤਸਰ ਬੁਲਾ ਲਿਆ ਅਤੇ ਗੁਰਗੱਦੀ ਸੌਂਪ ਦਿੱਤੀ।

ਭਾਈ ਮੰਝ ਗੁਰੂ ਅਰਜਨ ਦੇਵ ਜੀ ਦਾ ਬੜਾ ਸ਼ਰਧਾਲੂ ਸਿੱਖ ਸੀ। ਉਹ ਰੋਜ਼ ਜੰਗਲ ਵਿਚ ਜਾਂਦਾ ਅਤੇ ਲੱਕੜੀਆਂ





ਕੱਟ ਕੇ ਲਿਆਉਂਦਾ। ਸਾਰਾ ਦਿਨ ਕਿਸੇ ਨਾ ਕਿਸੇ ਪ੍ਰਕਾਰ ਦੀ ਸੇਵਾ ਵਿਚ ਲੱਗਾ ਰਹਿੰਦਾ। ਇਕ ਵਾਰ ਜਦ ਉਹ ਲੱਕੜਾਂ ਦੀ ਪੰਡ ਚੁੱਕ ਕੇ ਅੰਮ੍ਰਿਤਸਰ ਨੂੰ ਆ ਰਿਹਾ ਸੀ ਤਾਂ ਬੜੇ ਜ਼ੋਰ ਦੀ ਹਨ੍ਹੇਰੀ ਆਈ ਅਤੇ ਚਾਰ-ਚੁਫੇਰੇ ਹਨ੍ਹੇਰਾ ਛਾ ਗਿਆ। ਉਸ ਹਨ੍ਹੇਰੇ ਵਿਚ ਉਹ ਇਕ ਖੂਹ ਵਿਚ ਡਿੱਗ ਪਿਆ। ਪਰ ਉਸ ਲੱਕੜਾਂ ਨੂੰ ਭਿੱਜਣ ਨਾ ਦਿੱਤਾ, ਆਪਣੇ ਸਿਰ ਉਤੇ ਹੀ ਟਿਕਾਈ ਰੱਖੀਆਂ ਅਤੇ ਆਪ ਪਾਠ ਕਰਨ ਲੱਗ ਗਿਆ। ਜਦ ਉਹ ਰਾਤ ਡੇਰੇ ਨਾ ਪੁੱਜਾ ਤਾਂ ਦੂਜੇ ਸਿੱਖਾਂ ਨੂੰ ਫਿਕਰ ਪੈ ਗਿਆ ਅਤੇ ਉਸ ਨੂੰ ਲੱਭਣ ਨਿਕਲ ਤੁਰੇ। ਇਕ ਖੂਹ ਵਿਚੋਂ ਉਨ੍ਹਾਂ ਨੂੰ ਗੁਰਬਾਣੀ ਪੜ੍ਹਨ ਦੀ ਆਵਾਜ਼ ਆਈ। ਜਦ ਉਨ੍ਹਾਂ ਵੇਖਿਆ ਤਾਂ ਭਾਈ ਮੰਝ ਲੱਕੜਾਂ ਦੀ ਪੰਡ ਸਿਰ 'ਤੇ ਟਿਕਾਈ ਖੂਹ ਵਿਚ ਖਲੋਤਾ ਪਾਠ ਕਰ ਰਿਹਾ ਸੀ। ਉਹ ਉਸੇ ਵੇਲੇ ਗੁਰੂ ਦੇ ਡੇਰੇ ਵੱਲ ਭੱਜੇ ਅਤੇ ਰੱਸੇ ਲੈ ਕੇ ਆ ਗਏ। ਰੱਸਾ ਲਮਕਾ ਕੇ ਉਨ੍ਹਾਂ ਭਾਈ ਮੰਝ ਨੂੰ ਕਿਹਾ, "ਰੱਸਾ ਫੜ ਕੇ ਬਾਹਰ ਆ ਜਾਓ।" ਪਰ ਭਾਈ ਮੰਝ ਨੇ ਕਿਹਾ, "ਪਹਿਲਾਂ ਇਹ ਸੁੱਕੀਆਂ ਲੱਕੜਾਂ ਬਾਹਰ ਕੱਢੋ, ਫਿਰ ਮੈਂ ਵੀ ਨਿਕਲ ਆਵਾਂਗਾ।"

ਜਦ ਗੁਰੂ ਜੀ ਨੂੰ ਇਸ ਘਟਨਾ ਦਾ ਪਤਾ ਲੱਗਾ ਤਾਂ ਉਹ ਵੀ ਖੂਹ 'ਤੇ ਪਹੁੰਚ ਗਏ। ਗੁਰੂ ਜੀ ਨੂੰ ਖੂਹ 'ਤੇ ਵੇਖ ਕੇ ਭਾਈ ਮੰਝ ਗੁਰੂ ਜੀ ਦੇ ਚਰਨਾਂ 'ਤੇ ਢਹਿ ਪਿਆ। ਗੁਰੂ ਜੀ ਨੇ ਕਿਹਾ, "ਭਾਈ ਮੰਝ ਤੇਰੀ ਕਮਾਈ ਹੁਣ ਸਫਲ ਹੋਈ ਹੈ, ਕੁਝ ਮੰਗੋ।" ਭਾਈ ਮੰਝ ਨੇ ਕਿਹਾ, "ਗੁਰੂ ਜੀ ਮੈਨੂੰ ਨਾਮ ਦਾ ਸਿਮਰਨ ਬਖਸ਼ੋ।" ਗੁਰੂ ਜੀ ਨੇ ਪ੍ਰਸੰਨ ਹੋ ਕੇ ਕਿਹਾ

ਮੰਝ ਪਿਆਰਾ ਗੁਰੂ ਕੋ, ਗੁਰ ਮੰਝ ਪਿਆਰਾ।
ਮੰਝ ਗੁਰੂ ਕਾ ਬੋਹਿਥਾ, ਜਗ ਲੰਘਣਹਾਰਾ।

ਭਾਈ ਮੰਝ ਦੀ ਘਾਲਣਾ ਨੂੰ ਮੁੱਖ ਰੱਖ ਕੇ ਗੁਰੂ ਜੀ ਨੇ ਉਨ੍ਹਾਂ ਨੂੰ ਆਪਣੇ ਪਿੰਡ ਪ੍ਰਚਾਰਕ ਬਣਾ ਕੇ ਭੇਜ ਦਿੱਤਾ।

ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਦੀ ਤਿਆਰੀ ਦੀ ਤਜਵੀਜ਼ ਬਣਾਈ। ਜਦ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਦਾ ਸੁਆਲ ਉਠਿਆ ਤਾਂ ਗੁਰੂ ਜੀ ਨੇ ਨੀਂਹ ਰੱਖਣ ਵਾਲਾ ਸਭ ਤੋਂ ਯੋਗ ਅਤੇ ਢੁਕਵਾਂ ਮਹਾਂਪੁਰਸ਼ ਸਾਈਂ ਮੀਆਂ ਮੀਰ ਨੂੰ ਹੀ ਚੁਣਿਆ। ਸਾਈਂ ਮੀਆਂ ਮੀਰ ਹਿੰਦੂਆਂ ਅਤੇ ਮੁਸਲਮਾਨਾਂ ਦਾ ਇਕ ਸਾਂਝਾ ਪੀਰ ਸੀ। ਉਨ੍ਹਾਂ ਨੇ





3 ਅਕਤੂਬਰ 1588 ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਨੀਂਹ ਪੱਥਰ ਰੱਖਿਆ।

ਸਾਈਂ ਮੀਆਂ ਮੀਰ ਨੇ ਚਾਰ ਇੱਟਾਂ ਚਾਰ ਦਿਸ਼ਾਵਾਂ ਵਿਚਕਾਰ ਤੇ ਇਕ ਚਾਰਾਂ ਦੇ ਵਿਚਕਾਰ ਨੀਂਹ ਦੇ ਤੱਟ ਤੇ ਰੱਖੀ। ਫਿਰ ਗੁਰੂ ਸਾਹਿਬ ਨੇ ਸਾਰੇ ਮਿਸਤਰੀਆਂ ਨੂੰ ਬੁਲਾਇਆ ਅਤੇ ਉਨ੍ਹਾਂ ਨੂੰ ਹਰਿਮੰਦਰ ਸਾਹਿਬ ਦੇ ਨਕਸ਼ੇ ਬਾਰੇ ਸਮਝਾਇਆ।

ਹਰਿਮੰਦਰ ਸਾਹਿਬ ਦੀ ਕੁਰਸੀ ਸਰੋਵਰ ਦੇ ਜਲ ਤੋਂ ਉੱਚੀ ਕਰਕੇ ਹੇਠਾਂ ਮਹਿਰਾਬ ਉਸਾਰੇ ਗਏ। ਪੂਰਬ ਵੱਲ ਹਰਿ ਕੀ ਪਉੜੀ ਬਣਾਈ ਗਈ ਅਤੇ ਚਾਰੇ ਪਾਸੇ ਪਰਕਰਮਾਂ ਤਿਆਰ ਕਰਵਾਈਆਂ ਗਈਆਂ। ਗੁਰੂ ਸਾਹਿਬ ਆਪ ਆਪਣੀ ਨਿਗਰਾਨੀ ਵਿਚ ਉਸਾਰੀ ਕਰਾਉਂਦੇ ਸਨ। ਕੋਈ ਵੀ ਘਟੀਆ ਵਸਤੂ ਨਾ ਲੱਗਣ ਦਿੱਤੀ। ਗੁਰੂ ਜੀ ਇਲਾਇਚੀ ਬੇਰੀ ਹੇਠ ਬੈਠ ਕੇ ਨਿਗਰਾਨੀ ਕਰਦੇ ਸਨ।

ਹਰਿਮੰਦਰ ਸਾਹਿਬ ਦੀ ਉਸਾਰੀ ਵਿਚ ਪੂਰੇ ਤਿੰਨ ਸਾਲ ਲੱਗ ਗਏ। ਮੁਕੰਮਲ ਹੋ ਜਾਣ 'ਤੇ ਗੁਰੂ ਜੀ ਨੇ ਧੰਨਵਾਦ ਵਜੋਂ ਸੂਹੀ ਰਾਗ ਵਿਚ ਇਹ ਸ਼ਬਦ ਉਚਾਰਿਆ:

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥*
*ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥*

(ਪੰਨਾ ੭੮੩)

ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਹੋ ਜਾਣ ਬਾਅਦ ਨਿਤ ਦਾ ਦਰਬਾਰ ਏਥੇ ਲੱਗਣ ਲੱਗ ਗਿਆ। ਕੀਰਤਨੀਏ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕਰਦੇ।



ਹਰਿਮੰਦਰ ਸਾਹਿਬ ਦੀ ਰਚਨਾ ਵੀ ਅਲੌਕਿਕ ਸੀ। ਮੁਸਲਮਾਨ ਪੱਛਮ ਵਲ ਸਿਰ ਨਵਾਉਂਦੇ ਹਨ ਜਦ ਕਿ ਹਿੰਦੂ ਪੂਰਬ ਵੱਲ ਪ੍ਰਾਰਥਨਾ ਕਰਦੇ ਹਨ। ਪਰ ਹਰਿਮੰਦਰ ਦੇ ਦਰਵਾਜ਼ੇ ਨਾ ਪੂਰਬ ਵਲ ਹਨ ਨਾ ਪੱਛਮ ਵੱਲ। ਚਾਰੇ ਦਰਵਾਜ਼ੇ ਹੀ ਹਰ ਸਮੇਂ ਖੁੱਲ੍ਹੇ ਰਹਿੰਦੇ ਹਨ ਅਤੇ ਹਰ ਵਰਣ ਨੂੰ ਆਉਣ ਦੀ ਖੁੱਲ੍ਹ ਹੈ। ਕਿਸੇ ਨੂੰ ਬੰਦਸ਼ ਨਹੀਂ ਹੈ।

ਜ਼ਮੀਨ ਦਾ ਪਟਾ ਆਪਣੇ ਨਾਂ ਕਰਵਾ ਕੇ ਗੁਰੂ ਅਰਜਨ ਦੇਵ ਜੀ ਨੇ ਦਸੰਬਰ 1594 ਵਿਚ ਕਰਤਾਰਪੁਰ ਨਗਰ ਦੀ ਨੀਂਹ ਆਪਣੇ ਹੱਥੀਂ ਰੱਖੀ। ਮੌੜੀ ਗੱਡਣ ਦੀ ਥਾਂ ਟਾਹਲੀ ਦਾ ਇਕ ਬਹੁਤ ਵੱਡਾ ਥੰਮ੍ਹ ਗੱਡਿਆ ਗਿਆ। ਕੁਝ ਰਿਹਾਇਸ਼ੀ ਮਕਾਨ ਬਣਾਉਣ ਤੋਂ ਬਾਅਦ ਗੁਰੂ ਜੀ ਨੇ ਇਕ ਵੱਡਾ ਖੂਹ ਲਵਾਇਆ। ਇਸ ਖੂਹ ਦਾ ਨਾਂ ਉਨ੍ਹਾਂ ਗੰਗਸਰ ਰੱਖਿਆ। ਜਦ ਖੂਹ ਦਾ ਨਿਰਮਾਣ ਸੰਪੂਰਨ ਹੋਇਆ ਤਾਂ ਗੁਰੂ ਜੀ ਨੇ ਸਭ ਸੰਗਤ ਨੂੰ ਆਗਿਆ ਕੀਤੀ ਕਿ ਹੁਣ ਕਿਸੇ ਨੂੰ ਗੰਗਾ ਜਾਣ ਦੀ ਲੋੜ ਨਹੀਂ। ਇਸ ਖੂਹ ਵਿਚ ਗੰਗਾ ਵੱਗਦੀ ਹੈ। ਗੰਗਸਰ ਦਾ ਇਸ਼ਨਾਨ ਗੰਗਾ ਦੇ ਇਸ਼ਨਾਨ ਤੋਂ ਵੀ ਉਤਮ ਹੈ।

ਇਕ ਸਾਧੂ ਗੰਗਾ ਨਦੀ ਵਿਚ ਇਸ਼ਨਾਨ ਕਰਨ ਜਾ ਰਿਹਾ ਸੀ, ਗੁਰੂ ਜੀ ਨੇ ਉਸਨੂੰ ਬੁਲਾ ਕੇ ਕਿਹਾ, "ਸਾਡਾ ਵੀ ਇਹ ਲੋਟਾ ਲਈ ਜਾਵੋ ਤੇ ਗੰਗਾ ਨਦੀ ਦੇ ਪਵਿੱਤਰ ਜਲ ਨੂੰ ਸਾਡੇ ਵਾਸਤੇ ਲਈ ਆਉਣਾ।" ਸਾਧੂ ਮੰਨ ਗਿਆ ਤੇ ਗੁਰੂ ਜੀ ਦਾ ਲੋਟਾ ਲੈਕੇ ਉਹ ਹਰਦਵਾਰ ਪਹੁੰਚ ਗਿਆ। ਜਦ ਉਹ ਇਸ਼ਨਾਨ ਕਰਨ ਲੱਗਾ ਤਾਂ ਨਦੀ ਦਾ ਤੇਜ਼ ਪ੍ਰਵਾਹ ਲੋਟੇ ਨੂੰ ਰੋੜ੍ਹ ਕੇ ਲੈ ਗਿਆ। ਸਾਧੂ ਫਿਰ ਖਾਲੀ ਹੱਥ ਹੀ ਗੁਰੂ ਜੀ ਪਾਸ ਪਹੁੰਚਾ ਤੇ ਉਸਨੇ ਗੰਗਾ ਜਲ ਲਿਆਣ ਬਾਰੇ ਸਾਰੀ ਕਹਾਣੀ ਗੁਰੂ ਜੀ ਨੂੰ ਦੱਸੀ। ਗੁਰੂ ਜੀ ਨੇ ਦੱਸਿਆ ਸਾਡਾ ਲੋਟਾ ਇਸ ਖੂਹ ਵਿਚ ਪੁੱਜ ਗਿਆ ਹੈ। ਫਿਰ ਉਨ੍ਹਾਂ ਇਕ



ਆਦਮੀ ਨੂੰ ਖੂਹ ਵਿਚ ਉਤਾਰਿਆ ਤੇ ਉਹ ਲੋਟਾ ਲੈ ਕੇ ਬਾਹਰ ਆ ਗਿਆ। ਜਦ ਉਸ ਸਾਧੂ ਨੇ ਉਸ ਲੋਟੇ ਨੂੰ ਵੇਖਿਆ, ਉਹ ਉਹੋ ਲੋਟਾ ਸੀ ਜਿਹੜਾ ਗੁਰੂ ਸਾਹਿਬ ਨੇ ਉਸ ਨੂੰ ਦਿੱਤਾ ਸੀ। ਇਹ ਵੇਖ ਕੇ ਉਹ ਸਾਧੂ ਬਹੁਤ ਹੈਰਾਨ ਹੋਇਆ।

ਬਾਬਾ ਬੁੱਢਾ ਜੀ ਦਾ ਜਨਮ ਭਾਈ ਸੁਘਾ ਜੀ ਦੇ ਘਰ ਮਾਤਾ ਗੌਰਾਂ ਜੀ ਦੇ ਕੁੱਖ ਤੋਂ ਪਿੰਡ ਕੱਥੂਨੰਗਲ, ਜ਼ਿਲ੍ਹਾ ਅੰਮ੍ਰਿਤਸਰ ਵਿਖੇ 7 ਕਤਕ ਸੰਮਤ 1563 ਨੂੰ ਹੋਇਆ ਸੀ।

ਛੋਟੀ ਉਮਰ ਵਿਚ ਬਹੁਤ ਸਿਆਣੀਆਂ ਗੱਲਾਂ ਕਰਨ ਕਰਕੇ ਗੁਰੂ ਨਾਨਕ ਦੇਵ ਜੀ ਉਸਨੂੰ ਬੁੱਢਾ ਕਹਿੰਦੇ ਸੀ ਅਤੇ ਉਸ ਦਾ ਨਾਂ ਹੀ ਬਾਬਾ ਬੁੱਢਾ ਪੈ ਗਿਆ। ਕਰਤਾਰਪੁਰ ਜਾ ਕੇ ਉਸਨੇ ਗੁਰੂ ਘਰ ਦੀ ਬਹੁਤ ਸੇਵਾ ਕੀਤੀ।

ਉਹ ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਅਤੇ ਗੁਰੂ ਹਰਿਗੋਬਿੰਦ ਜੀ ਨੂੰ ਤਿਲਕ ਲਾ ਕੇ ਗੁਰੂ ਪਦਵੀ ਦੀ ਪ੍ਰਵਾਨਗੀ ਦੇ ਜਾਮਨ ਬਣੇ।

ਗੁਰੂ ਅਰਜਨ ਦੇਵ ਜੀ ਦੇ ਘਰ ਕਾਫੀ ਲੰਮੇ ਸਮੇਂ ਤੋਂ ਪੁੱਤਰ ਪੈਦਾ ਨਹੀਂ ਸੀ ਹੋਇਆ, ਜਿਸ ਕਰਕੇ ਪ੍ਰਿਥੀ ਚੰਦ ਬੜਾ ਖੁਸ਼ ਸੀ ਕਿ ਉਸ ਦਾ ਪੁੱਤਰ ਮਿਹਰਬਾਨ ਹੀ ਗੱਦੀ ਦਾ ਵਾਰਸ ਹੋਵੇਗਾ। ਇਹ ਵੇਖ ਕੇ ਮਾਤਾ ਗੰਗਾ ਜੀ ਬਹੁਤ ਵਿਆਕੁਲ ਹੋਏ ਤੇ ਉਨ੍ਹਾਂ ਨੇ ਪੁੱਤਰ ਦੀ ਦਾਤ ਬਾਰੇ ਬੇਨਤੀ ਕੀਤੀ। ਗੁਰੂ ਅਰਜਨ ਦੇਵ ਜੀ ਨੇ ਕਿਹਾ ਕਿ ਬਾਬਾ ਬੁੱਢਾ ਜੀ ਇਕ ਵੱਡੇ ਬ੍ਰਹਮ-ਗਿਆਨੀ ਹਨ। ਉਨ੍ਹਾਂ ਪਾਸ ਸਧਾਰਨ ਕੱਪੜਿਆਂ ਵਿਚ ਪੁੱਤਰ ਦੀ ਦਾਤ ਮੰਗਣ ਜਾਉ।

ਮਾਤਾ ਗੰਗਾ ਜੀ ਗੁਰੂ ਅਰਜਨ ਦੇਵ ਜੀ ਦੇ ਕਹਿਣ ਤੇ ਪੁੱਤਰ ਦਾ ਵਰ ਲੈਣ ਵਾਸਤੇ ਬਾਬਾ ਬੁੱਢਾ ਜੀ ਪਾਸ ਆਪ ਪ੍ਰਸ਼ਾਦੇ ਤਿਆਰ ਕਰਕੇ ਸਿਰ ਤੇ ਚੁੱਕ ਕੇ ਲੈ ਕੇ ਗਏ। ਜਦ ਬਾਬਾ ਬੁੱਢਾ ਜੀ ਨੇ ਮਾਤਾ ਜੀ ਨੂੰ ਆਉਂਦਿਆਂ ਵੇਖਿਆ ਤਾਂ ਕਹਿਣ ਲੱਗੇ, "ਅੱਜ ਬਹੁਤ ਭੁੱਖ ਲੱਗੀ ਸੀ, ਮਾਤਾ ਜੀ ਆਪਣੇ ਪੁੱਤਰ ਵਾਸਤੇ ਰੋਟੀ ਲੈ ਕੇ ਆਏ ਜਾਪਦੇ ਹਨ।" ਫਿਰ ਉਹ ਮਿੱਸੀਆਂ ਰੋਟੀਆਂ ਖਾਣ ਲੱਗ ਪਏ ਅਤੇ ਗੰਢਾ ਭੰਨਦਿਆਂ ਉਨ੍ਹਾਂ ਵਰ ਦਿੱਤਾ "ਕਿ ਉਨ੍ਹਾਂ ਦੇ ਘਰ ਅਜਿਹਾ ਬਲੀ ਪੁੱਤਰ ਪੈਦਾ ਹੋਵੇਗਾ ਜਿਹੜਾ ਮੁਗ਼ਲਾਂ ਦੇ ਇਸ ਤਰ੍ਹਾਂ ਸਿਰ ਭੰਨੇਗਾ ਜਿਵੇਂ ਮੈਂ ਇਹ ਗੰਢਾ ਫੇਹ ਰਿਹਾ ਹਾਂ।"

ਬਾਬਾ ਬੁੱਢਾ ਜੀ ਦੇ ਵਰ ਮੁਤਾਬਿਕ 6 ਹਾੜ ਸੰਮਤ 1652 ਈ: ਨੂੰ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਜਨਮ ਪਿੰਡ





ਵਡਾਲੀ ਵਿਖੇ ਹੋਇਆ। ਇਹ ਸੂਚਨਾ ਮਿਲਣ ਨਾਲ ਪਰਿਵਾਰ ਅਤੇ ਸੰਗਤਾਂ ਵਿਚ ਪ੍ਰਸੰਨਤਾ ਛਾ ਗਈ। ਦੂਸਰੇ ਪਾਸੇ ਬਾਬਾ ਪ੍ਰਿਥੀ ਚੰਦ ਅਤੇ ਉਸਦੀ ਪਤਨੀ ਕਰਮੋ ਦੇ ਹਿਰਦੇ ਦੁੱਖ ਨਾਲ ਕੁਰਲਾ ਉਠੇ।

ਪਰ ਪ੍ਰਿਥੀ ਚੰਦ ਕਿਥੇ ਪਿਛਾਂਹ ਹੱਟਣ ਵਾਲਾ ਸੀ, ਪ੍ਰਿਥੀ ਚੰਦ ਨੇ ਇਕ ਸਪੇਰੇ ਨੂੰ ਭੇਜਿਆ ਕਿ ਉਹ ਸੱਪ ਦਾ ਤਮਾਸ਼ਾ ਵਿਖਾਉਂਦੇ-ਵਿਖਾਉਂਦੇ ਇਕ ਜ਼ਹਿਰੀਲਾ ਸੱਪ ਸ੍ਰੀ ਹਰਿਗੋਬਿੰਦ ਵੱਲ ਛੱਡ ਦੇਵੇ। ਸਪੇਰਾ ਬੀਨ ਵਜਾਉਂਦਾ ਤਮਾਸ਼ਾ ਵਿਖਾਉਂਦਾ ਗੁਰੂ ਜੀ ਦੇ ਘਰ ਪਹੁੰਚ ਗਿਆ। ਸਭ ਸੇਵਕ ਅਤੇ ਮਾਤਾ ਜੀ ਬਾਲਕ ਹਰਿਗੋਬਿੰਦ ਸਮੇਤ ਤਮਾਸ਼ਾ ਵੇਖਣ ਆਏ। ਜਦ ਸਪੇਰੇ ਵੇਖਿਆ ਕਿ ਬਾਲਕ ਸੱਪਾਂ ਵੱਲ ਵੇਖ ਕੇ ਹੱਸ ਰਿਹਾ ਹੈ ਤਾਂ ਉਸ ਇਕ ਸੱਪ ਉਸ ਵੱਲ ਭੇਜਿਆ। ਸਾਹਿਬਜ਼ਾਦੇ ਨੇ ਜਦ ਸੱਪ ਨੂੰ ਵੇਖਿਆ ਤਾਂ ਉਹ ਡਰਿਆ ਨਹੀਂ ਬਲਕਿ ਉਸ ਸੱਪ ਨੂੰ ਸਿਰੀ ਤੋਂ ਘੁੱਟ ਕੇ ਫੜ ਲਿਆ ਅਤੇ ਧਰਤੀ ਨਾਲ ਉਸਦੀ ਸਿਰੀ ਰਗੜ ਕੇ ਉਥੇ ਮਾਰ ਦਿੱਤਾ। ਸਾਰੇ ਇਹ ਅਸਚਰਜ ਕੌਤਕ ਵੇਖਕੇ ਹੈਰਾਨ ਰਹਿ ਗਏ।

ਇਸ ਤੋਂ ਬਾਅਦ ਪ੍ਰਿਥੀ ਚੰਦ ਨੇ ਇਕ ਲੜਕੇ ਨੂੰ ਕੁਝ ਜ਼ਹਿਰੀਲੀ ਮਠਿਆਈ ਦੇ ਕੇ ਭੇਜਿਆ। ਉਸ ਲੜਕੇ ਨੂੰ ਉਸਨੇ ਅਜਿਹਾ ਚੋਗਾ ਪਹਿਨਾਇਆ ਜਿਸ ਦੇ ਦੋਹੀਂ ਪਾਸੀਂ ਜੇਬਾਂ ਲੱਗੀਆਂ ਹੋਈਆਂ ਸਨ। ਉਸਨੇ ਉਸ ਲੜਕੇ ਦੀ ਇਕ ਜੇਬ ਵਿਚ ਜ਼ਹਿਰੀਲੀ ਮਠਿਆਈ ਪਾ ਦਿੱਤੀ ਅਤੇ ਦੂਸਰੀ ਜੇਬ ਵਿਚ ਜ਼ਹਿਰ-ਰਹਿਤ ਮਠਿਆਈ ਪਾ ਦਿੱਤੀ ਤੇ ਉਸਨੂੰ ਕਿਹਾ ਕਿ ਉਹ ਪਹਿਲਾਂ ਆਪ ਚੰਗੀ ਮਠਿਆਈ ਖਾ ਲਵੇ ਤੇ ਬਾਅਦ ਵਿਚ ਜ਼ਹਿਰੀਲੀ ਮਠਿਆਈ ਸ੍ਰੀ ਹਰਿਗੋਬਿੰਦ ਨੂੰ ਖੁਆ ਦੇਵੇ। ਪਰ ਜਦ ਉਹ ਲੜਕਾ ਸ੍ਰੀ ਹਰਿਗੋਬਿੰਦ ਸਾਹਿਬ ਨੂੰ ਮਠਿਆਈ ਖੁਆਉਣ ਲੱਗਾ ਤਾਂ ਉਹ ਇਹ ਭੁੱਲ ਗਿਆ ਕਿ ਉਸ ਦੀ ਕਿਹੜੀ ਜੇਬ ਵਿਚ ਜ਼ਹਿਰੀਲੀ ਮਠਿਆਈ ਸੀ। ਇਸ ਤਰ੍ਹਾਂ ਉਹ ਆਪ ਜ਼ਹਿਰੀਲੀ ਮਠਿਆਈ ਖਾ ਕੇ ਮਰ ਗਿਆ। ਇਸ ਤੋਂ ਬਾਅਦ ਪ੍ਰਿਥੀਏ ਨੇ ਇਕ ਬ੍ਰਾਹਮਣ ਨੌਕਰ ਦੇ ਰਾਹੀਂ ਵੀ ਸ੍ਰੀ ਹਰਿਗੋਬਿੰਦ ਜੀ



ਨੂੰ ਮਾਰਨ ਦੀ ਕੋਸ਼ਿਸ਼ ਕੀਤੀ, ਪਰ ਉਹ ਬ੍ਰਾਹਮਣ ਵੀ ਆਪ ਹੀ ਮਰ ਗਿਆ।

ਜਦ ਪ੍ਰਿਥੀ ਚੰਦ ਦੇ ਸਾਰੇ ਵਾਰ ਖਾਲੀ ਗਏ ਅਤੇ ਸਾਰੇ ਅੰਮ੍ਰਿਤਸਰ ਸ਼ਹਿਰ ਵਿਚ ਇਹ ਪ੍ਰਸਿੱਧ ਹੋ ਗਿਆ ਕਿ ਪ੍ਰਿਥੀ ਚੰਦ ਗੁਰੂ ਅਰਜਨ ਦੇਵ ਜੀ ਦੇ ਪੁੱਤਰ ਨੂੰ ਮਾਰਨਾ ਚਾਹੁੰਦਾ ਹੈ ਤਾਂ ਸਾਰਾ ਸ਼ਹਿਰ ਉਸਦੇ ਖਿਲਾਫ ਹੋ ਗਿਆ। ਸਾਰੀਆਂ ਸਿੱਖ ਸੰਗਤਾਂ ਉਸ 'ਤੇ ਥੂ-ਥੂ ਕਰਨ ਲੱਗੀਆਂ ਅਤੇ ਕੋਈ ਸਿੱਖ ਵੀ ਉਸ ਪਾਸ ਕਿਸੇ ਪ੍ਰਕਾਰ ਦੀ ਭੇਟ ਨਹੀਂ ਚੜ੍ਹਾਉਂਦਾ ਸੀ। ਪ੍ਰਿਥੀ ਚੰਦ ਇਕ ਪ੍ਰਕਾਰ ਭੁੱਖਾ ਹੀ ਮਰਨ ਵਾਲਾ ਸੀ ਜੇ ਉਸ ਪਾਸ ਗੁਰੂ ਰਾਮਦਾਸ ਜੀ ਦੇ ਸਮੇਂ ਦਾ ਚੋਰੀ ਕੀਤਾ ਲੱਖਾਂ ਦਾ ਧਨ ਨਾ ਹੁੰਦਾ। ਜਦ ਪ੍ਰਿਥੀ ਚੰਦ ਨੇ ਇਹ ਵੇਖਿਆ ਕਿ ਸਿੱਖ ਸੰਗਤਾਂ ਉਸ ਦੀਆਂ ਜਾਨ ਦੀਆਂ ਵੈਰੀ ਹੋ ਗਈਆਂ ਹਨ ਤਾਂ ਉਹ ਅੰਮ੍ਰਿਤਸਰ ਸ਼ਹਿਰ ਛੱਡ ਕੇ ਆਪਣੇ ਸਹੁਰੇ ਪਿੰਡ ਹੇਹਰ ਵਿਖੇ ਚਲੇ ਗਿਆ, ਜਿਹੜਾ ਲਾਹੌਰ ਦੇ ਨੇੜੇ ਸੀ।

ਇਕ ਵਾਰ ਪ੍ਰਿਥੀ ਚੰਦ ਨੂੰ ਇਹ ਖ਼ਬਰ ਮਿਲੀ ਕਿ ਉਸਦਾ ਇਕ ਦੋਸਤ ਹਾਕਮ ਸੁਲਹੀ ਖਾਂ ਉਸ ਦੇ ਸਹੁਰੇ ਪਿੰਡ ਹੇਹਰ ਆ ਰਿਹਾ ਹੈ। ਪ੍ਰਿਥੀ ਚੰਦ ਨੇ ਉਸ ਦੀ ਬੜੀ ਸੇਵਾ ਕੀਤੀ। ਸ਼ਾਮ ਨੂੰ ਪ੍ਰਿਥੀ ਚੰਦ ਉਸ ਨੂੰ ਆਪਣੇ ਨਵੇਂ ਚਾਲੂ ਕੀਤੇ ਇੱਟਾਂ ਦੇ ਭੱਠੇ ਨੂੰ ਵਿਖਾਉਣ ਲੈ ਗਿਆ। ਸੁਲਹੀ ਖਾਂ ਬੜਾ ਘੁਮੰਡੀ ਅਤੇ ਆਕੜਬਾਜ਼ ਸੀ। ਉਸ ਪਾਸ ਇਕ ਸਭ ਤੋਂ ਵਧੀਆ ਨਸਲ ਦਾ ਘੋੜਾ ਸੀ। ਉਸ ਘੋੜੇ ਉਤੇ ਵੀ ਉਸ ਨੂੰ ਬਹੁਤ ਮਾਨ ਸੀ। ਜਦ ਉਸਦਾ ਘੋੜਾ ਬਲਦੇ ਭੱਠੇ ਦੇ ਕੋਲ ਗਿਆ ਤਾਂ ਉਹ ਇਕ ਪੰਛੀ ਦੇ ਉਡਣ ਕਰਕੇ ਡਰ ਗਿਆ ਅਤੇ ਛਾਲ ਮਾਰ ਕੇ, ਭੱਠੇ ਦੀ ਕੰਧ ਟੱਪ ਕੇ ਸੁਲਹੀ ਖਾਂ ਸਮੇਤ ਬਲਦੇ ਭੱਠੇ ਵਿਚ ਜਾ ਡਿੱਗਾ। ਪ੍ਰਿਥੀ ਚੰਦ ਰੌਲਾ ਹੀ ਪਾਉਂਦਾ ਰਹਿ ਗਿਆ ਤੇ ਸੁਲਹੀ ਖਾਂ ਸੜ ਕੇ ਸਵਾਹ ਹੋ ਗਿਆ।



ਆਦਿ ਗ੍ਰੰਥ ਨੂੰ ਸੰਪੂਰਨ ਕਰਨ ਵਿਚ ਤਿੰਨ ਸਾਲ ਲੱਗ ਗਏ। ਜਦ ਬੀੜ ਮੁਕੰਮਲ ਹੋ ਗਈ ਤਾਂ ਦੂਰ-ਦੂਰ ਸਿੱਖਾਂ ਨੂੰ ਸੁਨੇਹੇ ਭੇਜੇ ਗਏ ਕਿ ਭਾਦੋਂ ਸੁਦੀ ਏਕਮ ਸੰਮਤ 1661 ਨੂੰ ਆਦਿ ਗ੍ਰੰਥ ਦੀ ਬੀੜ ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਤਾ ਜਾ ਰਿਹਾ ਹੈ। ਸੰਗਤਾਂ ਹੁਮ ਹੁਮਾ ਕੇ ਪੁਜੀਆਂ। ਗੁਰੂ ਜੀ ਨੇ ਸੰਗਤਾਂ ਨੂੰ ਸੰਬੋਧਤ ਕਰਦਿਆਂ ਕਿਹਾ, "ਇਹ ਗ੍ਰੰਥ ਸੰਸਾਰ ਸਾਗਰ ਤਰਨ ਲਈ ਇਕ ਜਹਾਜ਼ ਬਣਾਇਆ ਹੈ। ਜਿਹੜਾ ਵਿਅਕਤੀ ਵੀ ਚਿੱਤ ਲਾ ਕੇ ਪੜ੍ਹੇ, ਸੁਣੇ ਅਤੇ ਵੀਚਾਰੇਗਾ, ਉਹ ਸਹਿਜੇ ਹੀ ਤਰ ਜਾਵੇਗਾ।"

ਬਾਬਾ ਬੁੱਢਾ ਜੀ ਦੇ ਸਿਰ 'ਤੇ ਰੱਖ ਕੇ ਬੀੜ ਨੂੰ ਦਰਬਾਰ ਸਾਹਿਬ ਲਿਆਂਦਾ ਗਿਆ। ਬਾਬਾ ਬੁੱਢਾ ਜੀ ਨੂੰ ਹੀ ਪਹਿਲਾ ਗ੍ਰੰਥੀ ਥਾਪਿਆ ਗਿਆ। ਇਸ ਗ੍ਰੰਥ ਦੇ ਉਸ ਸਮੇਂ 974 ਪੰਨੇ ਸਨ।

ਹਰਿਮੰਦਰ ਸਾਹਿਬ ਪੁੱਜ ਕੇ ਬੀੜ ਨੂੰ ਸਜਾਏ ਗਏ ਤਖ਼ਤ 'ਤੇ ਟਿਕਾਇਆ ਗਿਆ ਅਤੇ ਗੁਰੂ ਜੀ ਨੇ ਬਾਬਾ ਬੁੱਢਾ ਜੀ ਨੂੰ ਵਾਕ ਲੈਣ ਵਾਸਤੇ ਕਿਹਾ। ਬਾਬਾ ਬੁੱਢਾ ਜੀ ਨੇ ਵਾਕ ਲਿਆ।

ਜਦ ਗੁਰੂ ਗ੍ਰੰਥ ਸਾਹਿਬ ਨੂੰ ਦਰਬਾਰ ਸਾਹਿਬ ਵਿਚ ਰਖਿਆ ਗਿਆ ਤਾਂ ਬਾਬਾ ਬੁੱਢਾ ਜੀ ਨੇ ਬੇਨਤੀ ਕੀਤੀ, "ਇਸ ਗ੍ਰੰਥ ਸਾਹਿਬ ਨੂੰ ਰਾਤ ਸਮੇਂ ਕਿਥੋਂ ਟਿਕਾਇਆ ਜਾਵੇਗਾ? ਗੁਰੂ ਅਰਜਨ ਦੇਵ ਜੀ ਉਸ ਸਮੇਂ ਅਕਾਲ ਤਖ਼ਤ ਸਾਹਿਬ ਵਾਲੇ ਸਥਾਨ ਤੇ ਇਕ ਕੋਠਾ ਬਣਾ ਕੇ ਉਸ ਵਿਚ ਵਿਸ਼ਰਾਮ ਕਰਦੇ ਸਨ। ਗੁਰੂ ਜੀ ਨੇ ਉਸ ਕੋਠੇ ਵਿਚ ਇਕ ਨਵਾਂ ਸੁੰਦਰ ਪਲੰਘ ਡੁਹਾਇਆ ਅਤੇ ਬਾਬਾ ਬੁੱਢਾ ਜੀ ਨੂੰ ਕਿਹਾ ਕਿ ਗ੍ਰੰਥ ਸਾਹਿਬ ਨੂੰ ਰਾਤ ਸਮੇਂ ਉਸ ਪਲੰਘ ਤੇ ਸੰਤੋਖਿਆ ਜਾਵੇ। ਆਪ ਗੁਰੂ ਅਰਜਨ ਦੇਵ ਜੀ ਨੇ ਪਲੰਘ ਦੇ ਨੇੜੇ ਧਰਤੀ ਉਤੇ ਹੀ ਸੌਣ ਦਾ ਫੈਸਲਾ ਕਰ ਲਿਆ। ਸਿੱਖ ਸੰਗਤਾਂ ਗੁਰੂ ਜੀ ਦੀ ਇਸ ਨਿਮਰਤਾ ਨੂੰ ਵੇਖ ਕੇ ਅਤੇ ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ ਵੇਖ ਕੇ ਬਹੁਤ ਹੈਰਾਨ ਹੋਈਆਂ।



ਜਹਾਂਗੀਰ ਚੰਦੂ ਵਾਲੀ ਘਟਨਾ ਵਾਪਰਨ ਤੋਂ ਪਹਿਲਾਂ ਹੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਨ ਬਾਰੇ ਮਨ ਬਣਾ ਚੁੱਕਾ ਸੀ। ਉਹ ਤਾਂ ਕੇਵਲ ਕੋਈ ਬਹਾਨਾ ਹੀ ਲੱਭਦਾ ਸੀ। ਬਹਾਨਾ ਵੀ ਉਸ ਨੂੰ ਉਸਦੇ ਲੜਕੇ ਖੁਸਰੋ ਦੀ ਬਗਾਵਤ ਕਰਨ 'ਤੇ ਮਿਲ ਗਿਆ। ਖੁਸਰੋ ਗੁਰੂ ਅਰਜਨ ਦੇਵ ਨੂੰ ਆਪਣਾ ਮੁਰਸ਼ਦ ਮੰਨਦਾ ਸੀ। ਜਦ ਉਹ ਫੜੇ ਜਾਣ ਤੋਂ ਡਰਦਾ ਕਾਬਲ ਵੱਲ ਭੱਜਾ ਜਾ ਰਿਹਾ ਸੀ ਤਾਂ ਰਾਹ ਵਿਚ ਉਹ ਤਰਨ ਤਾਰਨ ਰੁਕਿਆ। ਉਹ ਗੁਰੂ ਅਰਜਨ ਦੇਵ ਨੂੰ ਮਿਲਿਆ ਅਤੇ ਲੰਗਰ ਵਿਚ ਪ੍ਰਸ਼ਾਦ ਵੀ ਛਕਿਆ।

ਇਸ ਤਰ੍ਹਾਂ ਬਾਗ਼ੀ ਖੁਸਰੋ ਦਾ ਗੁਰੂ ਜੀ ਨੂੰ ਮਿਲਣਾ, ਗੁਰੂ ਅਰਜਨ ਦੇਵ ਨੂੰ ਸ਼ਹੀਦ ਕਰਨ ਲਈ ਜਹਾਂਗੀਰ ਨੂੰ ਇਕ ਵਧੀਆ ਬਹਾਨਾ ਮਿਲ ਗਿਆ।

ਪਹਿਲਾਂ ਹਾੜ ਮਹੀਨੇ ਦੀ ਤਪੀ ਰੇਤ ਵਿਚ ਬਿਠਾ ਕੇ ਤਸੀਹੇ ਦਿੱਤੇ ਗਏ। ਫਿਰ ਗੁਰੂ ਜੀ ਨੂੰ ਉਬਲਦੇ ਪਾਣੀ ਦੀ ਦੇਗ ਵਿਚ ਬਿਠਾਇਆ ਗਿਆ। ਫਿਰ ਤੱਤੇ ਤਵੇ ਉਤੇ ਬਿਠਾ ਕੇ ਗਰਮ ਰੇਤ ਝੁਲਸੇ ਹੋਏ ਸਰੀਰ ਤੇ ਪਾਈ ਗਈ।

ਇਸ ਤਰ੍ਹਾਂ ਪੰਜ ਦਿਨ ਕਸ਼ਟ ਦਿੱਤੇ ਜਾਂਦੇ ਰਹੇ। ਛੇਵੇਂ ਦਿਨ ਅਰਥਾਤ 30 ਮਈ, 1606 ਈ: ਨੂੰ ਜਦ ਗੁਰੂ ਜੀ ਸ਼ਹੀਦ ਹੋ ਗਏ ਤਾਂ ਉਹਨਾਂ ਨੂੰ ਦਰਿਆ ਰਾਵੀ ਦੇ ਕੰਢੇ ਲੈ ਗਏ ਤੇ ਉਹਨਾਂ ਦੇ ਸਰੀਰ ਨੂੰ ਜਲ ਵਿਚ ਪ੍ਰਵਾਹ ਕਰ ਦਿੱਤਾ।



# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

(ਗੁਰੂ) ਹਰਿਗੋਬਿੰਦ ਸਾਹਿਬ ਦਾ ਜਨਮ 9 ਜੂਨ 1595 ਈ: ਨੂੰ ਅੰਮ੍ਰਿਤਸਰ ਤੋਂ 4 ਮੀਲ ਦੂਰ ਪਿੰਡ ਵਡਾਲੀ ਵਿਖੇ ਹੋਇਆ। ਕੁਝ ਸਮਾਂ ਵਡਾਲੀ ਠਹਿਰ ਕੇ ਗੁਰੂ ਅਰਜਨ ਦੇਵ ਜੀ ਫਿਰ ਆਪਣੇ ਪਰਿਵਾਰ ਨੂੰ ਅੰਮ੍ਰਿਤਸਰ ਲੈ ਗਏ। ਅੰਮ੍ਰਿਤਸਰ ਜਾ ਕੇ ਸ੍ਰੀ ਹਰਿਗੋਬਿੰਦ ਦੀ ਪੜ੍ਹਾਈ ਅਤੇ ਸਿਖਲਾਈ ਦਾ ਪੂਰਾ ਇੰਤਜ਼ਾਮ ਕੀਤਾ ਗਿਆ।

ਸ਼ਸਤਰ ਵਿਦਿਆ ਦੇ ਨਾਲ-ਨਾਲ (ਗੁਰੂ) ਹਰਿਗੋਬਿੰਦ ਸਾਹਿਬ ਗੁਰਬਾਣੀ ਦਾ ਡੂੰਘਾ ਅਧਿਐਨ ਕਰ ਰਹੇ ਸਨ। ਛੋਟੀ ਉਮਰ ਵਿਚ ਹੀ ਉਨ੍ਹਾਂ ਨੇ ਕਾਫੀ ਬਾਣੀ ਜ਼ਬਾਨੀ ਯਾਦ ਕਰ ਲਈ ਸੀ।

ਚੰਦੂ, ਜਿਹੜਾ ਦਿੱਲੀ ਵਿਖੇ ਬਾਦਸ਼ਾਹ ਦਾ ਦੀਵਾਨ ਲੱਗਾ ਹੋਇਆ ਸੀ, ਉਸ ਆਪਣੇ ਪ੍ਰੋਹਤਾਂ ਨੂੰ ਆਪਣੀ ਲੜਕੀ ਲਈ ਵਰ ਲੱਭਣ ਵਾਸਤੇ ਭੇਜਿਆ। (ਗੁਰੂ) ਹਰਿਗੋਬਿੰਦ ਸਾਹਿਬ ਦੀ ਨੁਹਾਰ ਵੇਖ ਕੇ ਉਹ ਕੀਲੇ ਗਏ। ਚੰਦੂ ਦੀ ਲੜਕੀ ਦਾ ਰਿਸ਼ਤਾ ਉਹ (ਗੁਰੂ) ਹਰਿਗੋਬਿੰਦ ਨਾਲ ਪੱਕਾ ਕਰ ਗਏ। ਪਰ ਚੰਦੂ ਜਦ ਸ਼ਗਨ ਤੋਰਨ ਲੱਗਾ ਤਾਂ ਉਸ ਕਿਹਾ, "ਪ੍ਰੋਹਤ ਜੀ ਤੁਸੀਂ ਚੰਗਾ ਨਹੀਂ ਕੀਤਾ, ਚੁਬਾਰੇ ਦੀ ਇੱਟ ਮੋਰੀ ਨੂੰ ਲਾ ਦਿੱਤੀ ਹੈ।" ਪਰ ਜਦ ਸਿੱਖਾਂ ਨੇ ਇਹ ਸੁਣਿਆ ਤਾਂ ਉਨ੍ਹਾਂ ਗੁਰੂ ਜੀ ਨੂੰ ਸਭ ਕੁਝ ਦੱਸ ਕੇ ਸ਼ਗਨ ਵਾਪਿਸ ਮੁੜਵਾ ਦਿੱਤਾ।

ਗੁਰਗੱਦੀ ਸਮੇਂ ਜਦ ਬਾਬਾ ਬੁੱਢਾ ਜੀ ਨੇ ਇਕ ਤਲਵਾਰ ਪਹਿਨਾਈ ਤਾਂ ਗ਼ਲਤ ਪਾਸੇ ਪੈ ਗਈ। ਜਦ ਬਾਬਾ ਬੁੱਢਾ ਜੀ ਉਸ ਨੂੰ ਉਤਾਰਨ ਲੱਗੇ ਤਾਂ ਗੁਰੂ ਜੀ ਨੇ ਕਿਹਾ ਦੂਸਰੀ ਤਲਵਾਰ ਲਿਆਓ! ਦੂਸਰੀ ਤਲਵਾਰ ਉਨ੍ਹਾਂ ਦੂਸਰੇ ਪਾਸੇ ਪਾ ਲਈ। ਉਨ੍ਹਾਂ ਕਿਹਾ ਕਿ ਉਹ ਹੁਣ ਦੋ ਤਲਵਾਰਾਂ ਹੀ ਪਹਿਨਿਆਂ ਕਰਨਗੇ। ਇਕ ਤਲਵਾਰ ਮੀਰੀ ਦੀ ਹੈ ਅਤੇ ਇਕ



ਪੀਰੀ ਦੀ।

ਉਨ੍ਹਾਂ ਦਸਤਾਰ ਵੀ ਰਾਜਿਆਂ ਮਹਾਰਾਜਿਆਂ ਵਾਂਗ ਸਜਾਈ ਤੇ ਕਲਗੀ ਲਾਈ। ਗੁਰੂ ਜੀ ਦਾ ਤੇਜ ਉਸ ਸਮੇਂ ਸੂਰਜ ਵਾਂਗ ਚਮਕਦਾ ਸੀ। ਗੁਰਗੱਦੀ ਉਤੇ ਬੈਠਣ ਤੋਂ ਬਾਅਦ ਗੁਰੂ ਜੀ ਨੇ ਫੁਰਮਾਇਆ, "ਅੱਜ ਤੋਂ ਬਾਅਦ ਮੇਰੇ ਪਾਸ ਭੇਟਾ ਚੰਗਾ ਸ਼ਸਤਰ ਅਤੇ ਚੰਗਾ ਘੋੜਾ ਹੋਵੇਗਾ। ਸਾਰੇ ਸਿੱਖ ਸ਼ਸਤਰਧਾਰੀ ਬਣੋ। ਕਸਰਤਾਂ ਕਰੋ, ਗੱਤਕੇ ਖੇਡੋ ਅਤੇ ਜੰਗਲਾਂ ਵਿਚ ਜਾਓ, ਸ਼ਿਕਾਰ ਖੇਡੋ। ਮੈਨੂੰ ਅੱਜ ਸਭ ਤੋਂ ਵੱਧ ਸਿੱਖ ਸੂਰਮਿਆਂ ਦੀ ਲੋੜ ਹੈ।"

ਗੁਰੂ ਜੀ ਦਾ ਇਹ ਫੁਰਮਾਨ ਮੰਨ ਕੇ ਸਿੱਖ ਸ਼ਸਤਰ ਅਤੇ ਘੋੜੇ ਗੁਰੂ ਜੀ ਨੂੰ ਅਰਪਣ ਕਰਨ ਲੱਗੇ। ਸੈਂਕੜੇ ਸਿੱਖ ਸੂਰਮੇ ਗੁਰੂ ਜੀ ਦੀ ਫੌਜ ਵਿਚ ਭਰਤੀ ਹੋਣ ਆਉਣ ਲੱਗੇ। ਗੁਰੂ ਜੀ ਨੇ ਉਨ੍ਹਾਂ ਨੂੰ ਸਪੱਸ਼ਟ ਕਰ ਦਿੱਤਾ ਕਿ ਉਨ੍ਹਾਂ ਨੂੰ ਲੰਗਰ ਵਿਚੋਂ ਦੋਵੇਂ ਵੇਲੇ ਪ੍ਰਸ਼ਾਦਾ ਮਿਲੇਗਾ ਅਤੇ ਛੇ ਮਹੀਨੇ ਬਾਅਦ ਪਹਿਨਣ ਵਾਸਤੇ ਨਵੇਂ ਬਸਤਰ ਮਿਲਣਗੇ। ਸਿੱਖਾਂ ਨੂੰ ਹੋਰ ਕੀ ਚਾਹੀਦਾ ਸੀ ਉਹ ਦੋਵੇਂ ਵੇਲੇ ਕੀਰਤਨ ਸੁਣਦੇ ਸਨ, ਦਿਨ ਦੇ ਸਮੇਂ ਸ਼ਸਤਰ ਚਲਾਉਣ ਦੀ ਮਸ਼ਕ ਕਰਦੇ ਸਨ, ਕਸਰਤਾਂ ਕਰਦੇ ਸਨ ਅਤੇ ਅੱਗੇ ਨਾਲੋਂ ਵੀ ਨਵੇਂ ਨਰੋਏ ਹੋ ਰਹੇ ਸਨ।

ਜਦ ਫ਼ੌਜ ਦੀ ਗਿਣਤੀ ਬਹੁਤ ਵਧ ਗਈ ਤਾਂ ਗੁਰੂ ਜੀ ਨੇ ਅੰਮ੍ਰਿਤਸਰ ਦੀ ਰਾਖੀ ਲਈ ਇਕ ਕਿਲ੍ਹਾ ਬਣਾਉਣ ਦੀ ਵਿਉਂਤ ਬਣਾਈ। ਸ਼ਹਿਰ ਦੇ ਪੱਛਮ ਵਾਲੇ ਪਾਸੇ ਲੋਹਗੜ੍ਹ ਕਿਲ੍ਹੇ ਦੀ ਉਸਾਰੀ ਆਰੰਭ ਕਰ ਦਿੱਤੀ।



ਜਦ ਜਹਾਂਗੀਰ ਨੂੰ ਪਤਾ ਲੱਗਾ ਕਿ ਗੁਰੂ ਹਰਿਗੋਬਿੰਦ ਜੀ ਆਪਣੀ ਫੌਜੀ ਤਾਕਤ ਵਧਾ ਰਹੇ ਹਨ ਤਾਂ ਉਸ ਗੁਰੂ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ। ਸਾਈਂ ਮੀਆਂ ਮੀਰ ਨੂਰ ਜਹਾਨ ਨੂੰ ਜਾ ਮਿਲੇ। ਉਨ੍ਹਾਂ ਦਿਨਾਂ ਵਿਚ ਜਹਾਂਗੀਰ ਬਹੁਤ ਬਿਮਾਰ ਸੀ ਅਤੇ ਵੱਡੇ-ਵੱਡੇ ਹਕੀਮਾਂ ਦੇ ਇਲਾਜ ਨਾਲ ਵੀ ਠੀਕ ਨਹੀਂ ਹੋ ਰਹੇ ਸਨ। ਬਾਦਸ਼ਾਹ ਜਹਾਂਗੀਰ ਵੀ ਮੀਆਂ ਮੀਰ ਨੂੰ ਮਿਲ ਕੇ ਖ਼ੁਸ਼ ਹੋਇਆ ਅਤੇ ਉਨ੍ਹਾਂ ਨੂੰ ਕਹਿਣ ਲੱਗਾ, "ਤੁਸੀਂ ਅੱਲਾਹ ਦੇ ਵਲੀ ਹੋ, ਮੇਰੀ ਸਿਹਤ ਵਾਸਤੇ ਦੁਆ ਕਰੋ।" ਸਾਈਂ ਮੀਆਂ ਮੀਰ ਨੇ ਕਿਹਾ, "ਤੁਸੀਂ ਇਕ ਇਲਾਹੀ ਜੋਤ ਨੂੰ ਤਸੀਹੇ ਦੇ ਕੇ ਮਰਵਾ ਦਿੱਤਾ ਹੈ ਅਤੇ ਉਸ ਦੇ ਰੱਬ ਰੂਪੀ ਪੁੱਤਰ ਨੂੰ ਕੈਦ ਵਿਚ ਪਾ ਕੇ ਰਖਿਆ ਹੈ। ਜਦ ਤਕ ਤੁਸੀਂ ਉਨ੍ਹਾਂ ਨੂੰ ਨਹੀਂ ਛੱਡਦੇ, ਸਿਹਤਯਾਬੀ ਦਾ ਖ਼ਿਆਲ ਛੱਡ ਦੇਵੋ।"

ਉਸ ਨੇ ਉਸੇ ਵੇਲੇ ਇਹ ਸ਼ਾਹੀ ਫ਼ੁਰਮਾਨ ਜਾਰੀ ਕਰ ਦਿੱਤਾ ਕਿ ਗੁਰੂ ਹਰਿਗੋਬਿੰਦ ਸਾਹਿਬ ਨੂੰ ਰਿਹਾ ਕਰ ਦਿੱਤਾ ਜਾਵੇ। ਗੁਰੂ ਜੀ ਨੇ ਵਜ਼ੀਰ ਖਾਂ ਨੂੰ ਕਿਹਾ ਕਿ ਉਹ ਤਦ ਤਕ ਜੇਲ੍ਹ ਵਿਚੋਂ ਬਾਹਰ ਨਹੀਂ ਜਾਣਗੇ ਜਦ ਤਕ ਬਾਕੀ ਸਾਰੇ ਕੈਦੀਆਂ ਨੂੰ ਰਿਹਾ ਨਹੀਂ ਕੀਤਾ ਜਾਂਦਾ। ਜਹਾਂਗੀਰ ਨੇ ਦੁਬਾਰਾ ਹੁਕਮ ਭੇਜਿਆ ਕਿ ਜਿੰਨੇ ਰਾਜੇ ਉਨ੍ਹਾਂ ਦਾ ਪੱਲਾ ਫੜ ਕੇ ਬਾਹਰ ਨਿਕਲ ਸਕਦੇ ਹਨ ਉਹ ਰਿਹਾ ਕਰ ਦਿੱਤੇ ਜਾਣਗੇ। ਇਹ ਸੁਣ ਕੇ ਗੁਰੂ ਜੀ ਨੇ 52 ਲੜੀਆਂ ਵਾਲਾ ਇਕ ਪੌਸ਼ਾਕਾ ਤਿਆਰ ਕਰਵਾਇਆ ਅਤੇ ਸਾਰੇ ਰਾਜੇ ਆਪਣੇ ਨਾਲ ਰਿਹਾ ਕਰਵਾ ਲਏ।



ਜਹਾਂਗੀਰ ਬਾਦਸ਼ਾਹ ਹੁਣ ਚਾਹੁੰਦਾ ਸੀ ਕਿ ਗੁਰੂ ਜੀ ਨਾਲ ਚੰਗੇ ਸੰਬੰਧ ਬਣਾਏ ਜਾਣ। ਇਸ ਲਈ ਉਸ ਗੁਰੂ ਸਾਹਿਬ ਨੂੰ ਕੁਝ ਦਿਨ ਆਪਣੇ ਪਾਸ ਠਹਿਰਣ ਦੀ ਬੇਨਤੀ ਕੀਤੀ। ਹੁਣ ਜਹਾਂਗੀਰ ਤੇ ਗੁਰੂ ਸਾਹਿਬ ਇਕੱਠੇ ਸ਼ਿਕਾਰ ਖੇਡਣ ਜਾਇਆ ਕਰਦੇ ਸਨ। ਇਕ ਦਿਨ ਇਕ ਬੜਾ ਭਿਆਨਕ ਸ਼ੇਰ ਉਨ੍ਹਾਂ ਦੇ ਸਾਹਮਣੇ ਆ ਗਿਆ। ਜਹਾਂਗੀਰ ਨੇ ਕਿਹਾ ਕਿ ਕੋਈ ਐਸਾ ਸੂਰਮਾ ਹੈ ਜਿਹੜਾ ਇਸ ਸ਼ੇਰ ਦਾ ਸਾਹਮਣਾ ਕਰੇ। ਪਰ ਜਹਾਂਗੀਰ ਦਾ ਕੋਈ ਵੀ ਸੂਰਮਾ ਸਾਹਸ ਨਾ ਕਰ ਸਕਿਆ। ਤਦ ਗੁਰੂ ਜੀ ਛਾਲ ਮਾਰ ਕੇ ਸ਼ੇਰ ਦੇ ਸਾਹਮਣੇ ਹੋ ਗਏ। ਜਦ ਸ਼ੇਰ ਨੇ ਗਰਜ ਕੇ ਉਨ੍ਹਾਂ ਉਤੇ ਵਾਰ ਕੀਤਾ ਤਾਂ ਉਨ੍ਹਾਂ ਆਪਣੀ ਢਾਲ ਉਸ ਦੇ ਮੂੰਹ 'ਤੇ ਅਜਿਹੀ ਮਾਰੀ ਕਿ ਸ਼ੇਰ ਭੁਆਂਟਣੀ ਖਾ ਕੇ ਥੱਲੇ ਡਿੱਗ ਪਿਆ। ਫਿਰ ਉਨ੍ਹਾਂ ਤਲਵਾਰ ਦੇ ਇਕ ਵਾਰ ਨਾਲ ਸ਼ੇਰ ਦੇ ਦੋ ਟੋਟੇ ਕਰ ਦਿੱਤੇ। ਜਹਾਂਗੀਰ ਇਹ ਵੇਖ ਕੇ ਦੰਗ ਰਹਿ ਗਿਆ। ਅਜਿਹਾ ਸੂਰਬੀਰ ਉਸ ਅੱਜ ਤਕ ਨਹੀਂ ਸੀ ਵੇਖਿਆ।

ਸ਼ਿਕਾਰ ਖੇਡਣ ਦੇ ਨਾਲ-ਨਾਲ ਕਈ ਵਾਰ ਤੀਰ-ਅੰਦਾਜ਼ੀ ਦੇ ਮੁਕਾਬਲੇ ਹੁੰਦੇ। ਜਮਨਾ ਦਰਿਆ ਵਿਚ ਤੂੰਬੇ ਸੁੱਟੇ ਜਾਂਦੇ ਅਤੇ ਉਨ੍ਹਾਂ ਤੂੰਬਿਆਂ ਨੂੰ ਤੀਰ ਮਾਰੇ ਜਾਂਦੇ। ਗੁਰੂ ਜੀ ਦਾ ਹਰ ਤੀਰ ਨਿਸ਼ਾਨੇ 'ਤੇ ਬੈਠਦਾ। ਬਾਦਸ਼ਾਹ ਉਨ੍ਹਾਂ ਦੀ ਕਮਾਲ ਦੀ ਨਿਸ਼ਾਨੇਬਾਜ਼ੀ ਵੇਖ ਕੇ ਬਹੁਤ ਹੈਰਾਨ ਹੋਇਆ।

ਗੁਰੂ ਹਰਿਗੋਬਿੰਦ ਸਾਹਿਬ ਨੇ ਸ਼ਾਹੀ ਫੌਜਾਂ ਨਾਲ ਚਾਰ ਜੰਗਾਂ ਲੜੀਆਂ। ਪਹਿਲੀ ਜੰਗ ਪਿੱਪਲੀ ਸਾਹਿਬ ਦੇ ਨਜ਼ਦੀਕ ਹੋਈ। ਮੁਗ਼ਲ ਫੌਜ ਫਿਰ ਕਿਲ੍ਹੇ ਵੱਲ ਵਧੀ ਅਤੇ ਕਿਲ੍ਹੇ ਨੂੰ ਘੇਰ ਲਿਆ ਗਿਆ। ਗੁਰੂ ਜੀ ਵੀ ਆਪਣੇ ਪਰਿਵਾਰ ਨੂੰ ਝਬਾਲ ਛੱਡ ਕੇ ਕਿਲ੍ਹੇ ਵਿਚ ਆ ਗਏ ਸਨ। ਉਨ੍ਹਾਂ ਨੇ ਪੱਥਰ ਤੋਪ ਚਲਾਉਣ ਦਾ ਆਦੇਸ਼ ਦਿੱਤਾ।



ਅਗਲਾ ਦਿਨ ਚੜ੍ਹਦਿਆਂ ਹੀ ਜੰਗ ਦਾ ਬਿਗਲ ਵੱਜ ਗਿਆ। ਪੈਂਦੇ ਖਾਂ ਨੇ ਸਿੱਖਾਂ ਦੀ ਫੌਜ ਦੀ ਕਮਾਂਡ ਸੰਭਾਲੀ ਅਤੇ ਕਿਲ੍ਹੇ ਤੋਂ ਬਾਹਰ ਨਿਕਲ ਕੇ ਮੁਗ਼ਲਾਂ ਨੂੰ ਪੈਰਾਂ ਹੇਠ ਹੀ ਲਤਾੜ-ਲਤਾੜ ਮਾਰਨ ਲੱਗਾ। ਜਿਹੜਾ ਵੀ ਉਸਦੇ ਸਾਹਮਣੇ ਆਉਂਦਾ ਸੀ, ਉਸਦੇ ਇਕ ਵਾਰ ਨਾਲ ਹੀ ਖਤਮ ਹੋ ਜਾਂਦਾ ਸੀ। ਫਿਰ ਪੈਂਦੇ ਖਾਂ ਨੇ ਮੁਖਲਿਸ ਖਾਂ ਦੇ ਸਾਥੀ ਦੀਦਾਰ ਅਲੀ ਨੂੰ ਲਲਕਾਰਿਆ। ਦੀਦਾਰ ਅਲੀ ਵੀ ਮੁਗ਼ਲ ਫੌਜ ਦੇ ਚੋਣਵੇਂ ਸੂਰਮਿਆਂ ਵਿਚ ਗਿਣਿਆ ਜਾਂਦਾ ਸੀ। ਜਦ ਉਹ ਪੈਂਦੇ ਖਾਂ ਦੇ ਸਾਹਮਣੇ ਹੋਇਆ ਤਾਂ ਪਹਿਲੇ ਵਾਰ ਵਿਚ ਹੀ ਮਾਰਿਆ ਗਿਆ। ਮੁਖਲਿਸ ਖਾਂ ਨੇ ਫਿਰ ਗੁਰੂ ਜੀ ਨੂੰ ਦੁਵੰਦ ਯੁੱਧ ਵਾਸਤੇ ਲਲਕਾਰਿਆ। ਗੁਰੂ ਜੀ ਨੇ ਉਸ ਦੀ ਚਣੌਤੀ ਨੂੰ ਪ੍ਰਵਾਨ ਕੀਤਾ ਅਤੇ ਬਾਕੀ ਸਭ ਸੂਰਮੇ ਪਿੱਛੇ ਹੱਟ ਗਏ। ਗੁਰੂ ਜੀ ਨੇ ਪਹਿਲਾਂ ਤੀਰ ਚਲਾਇਆ ਜਿਹੜਾ ਮੁਖਲਿਸ ਖਾਂ ਦੇ ਘੋੜੇ ਦੇ ਵਿਚੋਂ ਦੀ ਲੰਘ ਗਿਆ। ਮੁਖਲਿਸ ਖਾਂ ਥੱਲੇ ਡਿੱਗ ਪਿਆ। ਗੁਰੂ ਜੀ ਵੀ ਆਪਣੇ ਘੋੜੇ ਤੋਂ ਉਤਰ ਕੇ ਮੁਖਲਿਸ ਖਾਂ ਦੇ ਸਾਹਮਣੇ ਹੋ ਗਏ। ਮੁਖਲਿਸ ਖਾਂ ਨੇ ਬੜੇ ਕਰੋਧ ਨਾਲ ਤਿੰਨ ਵਾਰ ਕੀਤੇ ਜਿਨ੍ਹਾਂ ਨੂੰ ਗੁਰੂ ਜੀ ਨੇ ਆਪਣੀ ਢਾਲ ਤੇ ਰੋਕ ਲਿਆ। ਫਿਰ ਉਨ੍ਹਾਂ ਆਪ ਐਸਾ ਵਾਰ ਕੀਤਾ ਕਿ ਤਲਵਾਰ ਮੁਖਲਿਸ ਖਾਂ ਦੀ ਢਾਲ ਨੂੰ ਚੀਰਦੀ ਹੋਈ ਉਸਦੇ ਸਰੀਰ ਦੇ ਵੀ ਦੋ ਟੋਟੇ ਕਰ ਗਈ। ਮੁਖਲਿਸ ਖਾਂ ਦੇ ਡਿੱਗ ਜਾਣ ਬਾਅਦ ਮੁਗ਼ਲ ਫੌਜਾਂ ਭੱਜ ਗਈਆਂ।

ਜਦ ਜਹਾਂਗੀਰ ਨੇ ਚੰਦੂ ਨੂੰ ਗੁਰੂ ਹਰਿਗੋਬਿੰਦ ਸਾਹਿਬ ਦੇ ਹਵਾਲੇ ਕੀਤਾ ਸੀ ਤਾਂ ਉਸਦੀ ਜਾਇਦਾਦ ਵੀ ਜ਼ਬਤ ਕਰ ਲਈ ਸੀ। ਗੁਰੂ ਜੀ ਨੇ ਉਸ ਦੇ ਪਿੰਡ ਰੁਹੇਲਾ ਨੂੰ ਮੁੜ ਵਸਾ ਕੇ ਉਸ ਦਾ ਨਾਂ ਸ੍ਰੀ ਹਰਿਗੋਬਿੰਦਪੁਰ ਰੱਖਿਆ। ਮਾਤਾ ਕੌਲਾਂ ਦੇ ਅੰਤਮ ਸੰਸਕਾਰ ਕਰਨ ਬਾਅਦ ਜਦ ਗੁਰੂ ਜੀ ਕਰਤਾਰਪੁਰ ਤੋਂ ਸ੍ਰੀ ਹਰਿਗੋਬਿੰਦਪੁਰ ਆਏ ਤਾਂ ਉਨ੍ਹਾਂ ਦੀ



ਭਗਵਾਨ ਦਾਸ ਘੇਰੜ ਨਾਲ ਟੱਕਰ ਹੋ ਗਈ। ਭਗਵਾਨ ਦਾਸ ਸ੍ਰੀ ਹਰਿਗੋਬਿੰਦਪੁਰ ਦਾ ਮਾਲੀਆ ਉਗਰਾਹ ਕੇ ਜਲੰਧਰ ਦੇ ਸੂਬੇ ਪਾਸ ਜਮ੍ਹਾਂ ਕਰਵਾਇਆ ਕਰਦਾ ਸੀ। ਇਕ ਦਿਨ ਉਹ ਕੁਝ ਗੁੰਡੇ ਆਪਣੇ ਨਾਲ ਲੈ ਕੇ ਆਇਆ ਤਾਂਕਿ ਗੁਰੂ ਜੀ ਨੂੰ ਸ੍ਰੀ ਹਰਿਗੋਬਿੰਦਪੁਰ ਵਿਚੋਂ ਕੱਢ ਦਿੱਤਾ ਜਾਵੇ। ਜਦ ਸਿੱਖਾਂ ਨੂੰ ਇਸ ਦਾ ਪਤਾ ਲੱਗਾ ਤਾਂ ਉਨ੍ਹਾਂ ਉਸਦੇ ਦੋ ਟੋਟੇ ਕਰਕੇ ਦਰਿਆ ਬਿਆਸ ਵਿਚ ਰੋੜ੍ਹ ਦਿੱਤਾ।

ਜਦ ਉਸਦੇ ਪੁੱਤਰ ਰਤਨ ਚੰਦ ਨੂੰ ਪਤਾ ਲੱਗਾ ਤਾਂ ਉਹ ਜਲੰਧਰ ਦੇ ਹਾਕਮ ਅਬਦੁੱਲਾ ਖਾਂ ਪਾਸ ਜਾ ਪੇਸ਼ ਹੋਇਆ। ਉਹ ਅੱਗੇ ਹੀ ਗੁਰੂ ਜੀ ਦੇ ਖਿਲਾਫ ਸੀ, ਇਸ ਲਈ ਉਹ ਚਾਰ ਹਜ਼ਾਰ ਫੌਜ ਲੈ ਕੇ ਸ੍ਰੀ ਹਰਿਗੋਬਿੰਦ 'ਤੇ ਹਮਲਾ ਕਰਨ ਲਈ ਪਹੁੰਚ ਗਿਆ। ਫੌਜ ਦੇ ਨੇੜੇ ਪੁੱਜਣ 'ਤੇ ਸਿੱਖਾਂ ਨੇ ਤੀਰਾਂ ਦਾ ਐਸਾ ਮੀਂਹ ਵਰਸਾਇਆ ਕਿ ਸ਼ਾਹੀ ਫੌਜ ਜਾਨ ਬਚਾਉਣ ਲਈ ਇਧਰ ਉਧਰ ਭੱਜਣ ਲੱਗ ਪਈ। ਅਗਲੇ ਦਿਨ ਅਬਦੁੱਲਾ ਖਾਂ ਨੇ ਆਪਣੇ ਦੋਹਾਂ ਪੁੱਤਰਾਂ ਨੂੰ ਫੌਜ ਦੇ ਕੇ ਅੱਗੇ ਭੇਜਿਆ ਅਤੇ ਕਿਹਾ, "ਤੀਰਾਂ ਦੀ ਪ੍ਰਵਾਹ ਨਾ ਕਰਦੇ ਹੋਏ ਸਿੱਖਾਂ ਦੇ ਮੋਰਚਿਆਂ 'ਤੇ ਕਬਜ਼ਾ ਕਰ ਲਵੋ।" ਪਰ ਮੋਰਚਿਆਂ ਤੇ ਕਬਜ਼ਾ ਕਰਨ ਤੋਂ ਪਹਿਲਾਂ ਹੀ ਉਸਦੇ ਦੋਵੇਂ ਪੁੱਤਰ ਨਬੀ ਬਖਸ਼ ਅਤੇ ਕਰੀਮ ਬਖਸ਼ ਮਾਰੇ ਗਏ। ਜਦ ਅਬਦੁੱਲੇ ਨੂੰ ਇਹ ਪਤਾ ਲੱਗਾ ਕਿ ਉਸਦੇ ਦੋਵੇਂ ਪੁੱਤਰ ਮਾਰੇ ਗਏ ਹਨ ਤਾਂ ਉਹ ਸਿੱਖਾਂ ਦੀ ਫੌਜ ਨੂੰ ਚੀਰਦਾ ਹੋਇਆ ਗੁਰੂ ਜੀ ਦੇ ਸਾਹਮਣੇ ਜਾ ਡਟਿਆ।

ਜਦ ਅਬਦੁੱਲਾ ਵਾਰ ਕਰਦਾ ਕਰਦਾ ਥੱਕ ਗਿਆ ਤਾਂ ਗੁਰੂ ਜੀ ਨੇ ਖੰਡੇ ਨਾਲ ਇਕ ਐਸਾ ਵਾਰ ਕੀਤਾ ਕਿ



ਅਬਦੁੱਲਾ ਖਾਂ ਦੋ ਟੋਟੇ ਹੋ ਕੇ ਧਰਤੀ 'ਤੇ ਸੌਂ ਗਿਆ। ਇਸ ਤਰ੍ਹਾਂ ਦੂਸਰੀ ਜੰਗ ਵੀ ਗੁਰੂ ਜੀ ਨੇ ਜਿੱਤ ਲਈ।

ਇਕ ਵਾਰ ਸ੍ਰੀ ਹਰਿਗੋਬਿੰਦ ਜੀ ਆਪਣੇ ਪੁੱਤਰਾਂ ਨੂੰ ਲੈ ਕੇ ਬਾਬਾ ਸ੍ਰੀ ਚੰਦ ਨੂੰ ਮਿਲਣ ਗਏ। ਬਾਬਾ ਸ੍ਰੀ ਚੰਦ ਜੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਮਿਲ ਕੇ ਬਹੁਤ ਪ੍ਰਸੰਨ ਹੋਏ। ਗੁਰੂ ਜੀ ਆਪਣੇ ਚੌਹਾਂ ਪੁੱਤਰਾਂ ਸਮੇਤ ਬਾਬਾ ਜੀ ਪਾਸ ਬਰਾਜ ਗਏ। ਗੁਰੂ ਜੀ ਬਾਬਾ ਜੀ ਨੂੰ ਜੰਗਾਂ, ਯੁੱਧਾਂ ਦਾ ਹਾਲ ਸੁਣਾਉਂਦੇ ਰਹੇ। ਪਰ ਬਾਬਾ ਸ੍ਰੀ ਚੰਦ ਦਾ ਧਿਆਨ ਸਾਹਿਬਜ਼ਾਦਾ ਗੁਰਦਿੱਤਾ ਜੀ ਵੱਲ ਸੀ। ਉਨ੍ਹਾਂ ਦਾ ਮੁਹਾਂਦਰਾ ਉਨ੍ਹਾਂ ਨੂੰ ਬਿਲਕੁਲ ਗੁਰੂ ਨਾਨਕ ਜੀ ਵਰਗਾ ਲੱਗਾ। ਫਿਰ ਬਾਬਾ ਸ੍ਰੀ ਚੰਦ ਜੀ ਕਹਿਣ ਲੱਗੇ, "ਆਪ ਦੇ ਕਿੰਨੇ ਸਾਹਿਬਜ਼ਾਦੇ ਹਨ?" ਗੁਰੂ ਜੀ ਨੇ ਜਦ ਉਨ੍ਹਾਂ ਨੂੰ ਦੱਸਿਆ ਕਿ ਚਾਰ ਹਨ ਤਾਂ ਬਾਬਾ ਜੀ ਕਹਿਣ ਲੱਗੇ, "ਇਨ੍ਹਾਂ ਚਾਰਾਂ ਵਿਚੋਂ ਕੋਈ ਬਾਬੇ ਦਾ ਵੀ ਹੈ?" ਗੁਰੂ ਜੀ ਨੇ ਕਿਹਾ, "ਚਾਰੇ ਬਾਬਾ ਜੀ ਦੇ ਹਨ, ਇਨ੍ਹਾਂ ਵਿਚੋਂ ਜਿਹੜਾ ਮਰਜ਼ੀ ਲੈ ਲਵੋ।"

ਫਿਰ ਬਾਬਾ ਸ੍ਰੀ ਚੰਦ ਜੀ ਗੁਰਦਿੱਤਾ ਦਾ ਹੱਥ ਫੜ ਕੇ ਕਹਿਣ ਲੱਗੇ, "ਇਹ ਤੁਹਾਡਾ ਵੀ ਟਿੱਕਾ ਹੈ ਤਾਂ ਸਾਡਾ ਵੀ ਇਹੋ ਟਿੱਕਾ ਹੈ, ਇਸ ਲਈ ਹੁਣ ਇਹ ਦੀਨ ਦੁਨੀ ਦਾ ਟਿੱਕਾ ਹੋਇਆ।" ਫਿਰ ਉਨ੍ਹਾਂ ਉੱਠ ਕੇ ਆਪਣੀ ਸੇਲੀ ਟੋਪੀ ਸ੍ਰੀ ਗੁਰਦਿੱਤੇ ਨੂੰ ਪਹਿਨਾ ਦਿੱਤੀ।

ਭਾਈ ਗੁਰਦਾਸ ਜੀ ਆਪਣੇ ਸਮੇਂ ਗੋਇੰਦਵਾਲ ਵਿਚ ਹੀ ਰਹਿ ਰਹੇ ਸਨ। ਭਾਈ ਗੁਰਦਾਸ ਜੀ ਇਕ ਐਸੇ ਵਿਅਕਤੀ ਸਨ ਜੋ ਗੁਰੂ ਅਮਰਦਾਸ ਦੇ ਸਮੇਂ ਤੋਂ ਸਿੱਖੀ ਦਾ ਪ੍ਰਚਾਰ ਕਰਦੇ ਆ ਰਹੇ ਸਨ। ਆਪ ਦਾ ਜਨਮ 2 ਕੱਤਕ



ਸੰਮਤ 1612 ਬਿਕ੍ਰਮੀ ਨੂੰ ਅੰਮ੍ਰਿਤਸਰ ਦੇ ਨੇੜੇ ਪਿੰਡ ਬਾਸਰਕੇ ਵਿਚ ਹੋਇਆ ਸੀ।

ਜਦ ਭਾਈ ਗੁਰਦਾਸ ਨੂੰ ਆਪਣਾ ਅੰਤਿਮ ਵੇਲਾ ਨੇੜੇ ਆਉਂਦਾ ਅਨੁਭਵ ਹੋਇਆ ਤਾਂ ਆਪ ਨੇ ਗੁਰੂ ਹਰਿਗੋਬਿੰਦ ਸਾਹਿਬ ਵੱਲ ਸੁਨੇਹਾ ਭੇਜਿਆ। ਉਨ੍ਹਾਂ ਦਾ ਸੁਨੇਹਾ ਮਿਲਦਿਆਂ ਹੀ, ਗੁਰੂ ਜੀ ਸਭ ਕੰਮ-ਕਾਜ ਵਿਚੇ ਛੱਡ ਕੇ ਗੋਇੰਦਵਾਲ ਪੁੱਜ ਗਏ। ਜਦ ਅੰਤਿਮ ਸਮੇਂ ਗੁਰੂ ਜੀ ਨੂੰ ਆਪਣੇ ਪਾਸ ਪਾਇਆ ਤਾਂ ਭਾਈ ਜੀ ਦਾ ਚਿਹਰਾ ਲਾਲ ਗੁਲਾਬ ਵਾਂਗ ਖਿੜ ਗਿਆ। ਗੁਰੂ ਜੀ ਨੇ ਸਿੱਖਾਂ ਨੂੰ ਬਾਣੀ ਪੜ੍ਹਨ ਵਾਸਤੇ ਕਿਹਾ ਤੇ ਆਪ ਭਾਈ ਜੀ ਦੇ ਕੋਲ ਬੈਠ ਗਏ। ਭਾਈ ਗੁਰਦਾਸ ਜੀ ਨੇ ਫਿਰ ਇਕ ਵਾਰ ਗੁਰੂ ਵੱਲ ਤਕਿਆ। ਗੁਰੂ ਜੀ ਨੇ ਉਨ੍ਹਾਂ ਨੂੰ ਧਰਵਾਸ ਦਿੱਤਾ ਕਿ ਉਹ ਹੁਣ ਆ ਗਏ ਹਨ। ਤਦ ਭਾਈ ਜੀ ਕਹਿਣ ਲੱਗੇ, "ਮੇਰਾ ਅੰਤਿਮ ਸਮਾਂ ਹੁਣ ਨੇੜੇ ਆ ਗਿਆ ਹੈ। ਸਿੱਖ ਸੰਗਤਾਂ ਨੂੰ ਆਦੇਸ਼ ਕਰਨਾ ਕਿ ਜਦ ਮੇਰੇ ਸੁਆਸ ਨਿਕਲਣ ਤਾਂ ਵਾਹਿਗੁਰੂ ਦਾ ਜਾਪ ਕਰਨ। ਸਸਕਾਰ ਕਰਕੇ ਮੇਰਾ ਕੋਈ ਦੇਹੁਰਾ ਤਿਆਰ ਨਾ ਕਰਨ, ਮੇਰੇ ਫੁੱਲ ਤੇ ਰਾਖ ਦਰਿਆ ਬਿਆਸ ਦੀ ਭੇਟ ਕਰ ਦੇਣ।" ਕੁਝ ਸਮੇਂ ਬਾਅਦ ਭਾਈ ਗੁਰਦਾਸ ਜੀ ਨੇ ਪ੍ਰਾਣ ਤਿਆਗ ਦਿੱਤੇ। ਭਾਈ ਗੁਰਦਾਸ ਦੀ ਅਰਥੀ ਨੂੰ ਇਕ ਪਾਸੇ ਮੋਢਾ ਗੁਰੂ ਹਰਿਗੋਬਿੰਦ ਸਾਹਿਬ ਅਤੇ ਬਾਬਾ ਭਾਨਾ ਜੀ ਅਤੇ ਦੂਜੇ ਪਾਸੇ ਭਾਈ ਜੇਠਾ ਜੀ ਅਤੇ ਭਾਈ ਬਿਧੀ ਚੰਦ ਨੇ ਦਿੱਤਾ।

ਕੀਰਤਪੁਰ ਵਿਚ ਗੁਰੂ ਨਾਨਕ ਦੇਵ ਦੇ ਸਮੇਂ ਤੋਂ ਹੀ ਇਕ ਫ਼ਕੀਰ ਬਾਬਾ ਬੁੱਢਣ ਸ਼ਾਹ ਰਿਹਾ ਕਰਦੇ ਸਨ। ਇਕ ਵਾਰ ਜਦ ਗੁਰੂ ਨਾਨਕ ਜੀ ਏਥੇ ਆਏ ਤਾਂ ਸਾਈਂ ਬੁੱਢਣ ਸ਼ਾਹ ਨੇ ਉਨ੍ਹਾਂ ਅੱਗੇ ਦੁੱਧ ਦਾ ਛੰਨਾ ਰਖਿਆ ਸੀ। ਗੁਰੂ ਨਾਨਕ



ਦੇਵ ਜੀ ਨੇ ਉਸੇ ਵੇਲੇ ਬਚਨ ਕੀਤਾ ਸੀ ਕਿ ਇਹ ਸਾਡੀ ਅਮਾਨਤ ਤੁਹਾਡੇ ਪਾਸ ਰਹੀ, ਅਸੀਂ ਛੇਵੇਂ ਜਾਮੇਂ ਵਿਚ ਆਪ ਦਾ ਦੁੱਧ ਪੀਣ ਜ਼ਰੂਰ ਆਵਾਂਗੇ।

ਇਕ ਦਿਨ ਗੁਰੂ ਹਰਿਗੋਬਿੰਦ ਸਾਹਿਬ ਅਤੇ ਬਾਬਾ ਗੁਰਦਿੱਤਾ ਜੀ ਸ਼ਿਕਾਰ ਖੇਡ ਕੇ ਜਦ ਵਾਪਸ ਆਏ ਤਾਂ ਉਹ ਬਾਬਾ ਬੁੱਢਣ ਜੀ ਪਾਸ ਗਏ। ਗੁਰੂ ਜੀ ਨੇ ਕਿਹਾ, "ਬਾਬਾ ਜੀ! ਸਾਡੀ ਅਮਾਨਤ ਵਾਲਾ ਦੁੱਧ ਸਾਨੂੰ ਛਕਾਓ।"

ਸਾਈਂ ਬੁੱਢਣ ਸ਼ਾਹ ਗੁਰੂ ਨਾਨਕ ਦੇਵ ਜੀ ਦਾ ਅਸਲੀ ਸਰੂਪ ਵੇਖ ਕੇ ਅਸਚਰਜ ਰਹਿ ਗਿਆ। ਬਾਬਾ ਬੁੱਢਣ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਉਠ ਕੇ ਖਲੋ ਗਏ ਅਤੇ ਕਹਿਣ ਲੱਗੇ, "ਆਓ ਬਾਬਾ ਜੀ ਬਿਰਾਜੋ।" ਬਾਬਾ ਬੁੱਢਣ ਸ਼ਾਹ ਉਸੇ ਵੇਲੇ ਦੋ ਛੰਨੇ ਦੁੱਧ ਦੇ ਲੈ ਆਇਆ। ਇਕ ਛੰਨਾ ਗੁਰੂ ਹਰਿਗੋਬਿੰਦ ਸਾਹਿਬ ਨੇ ਪੀਤਾ ਅਤੇ ਇਕ ਬਾਬਾ ਗੁਰਦਿੱਤਾ ਜੀ ਨੇ ਛਕਿਆ। ਆਖਿਰ ਬਾਬਾ ਬੁੱਢਣ ਸ਼ਾਹ ਦੀ ਮੁਰਾਦ ਪੂਰੀ ਹੋਈ ਅਤੇ ਉਹ ਆਪਣੇ ਸਵਾਸ ਤਿਆਗ ਗਏ। ਮੁਸਲਮਾਨ ਫਕੀਰ ਹੋਣ ਕਰਕੇ ਗੁਰੂ ਜੀ ਨੇ ਉਸ ਨੂੰ ਕਬਰ ਪੁੱਟ ਕੇ ਦਬਾ ਦਿੱਤਾ, ਉਨ੍ਹਾਂ ਦੀ ਕਬਰ ਹਾਲੇ ਵੀ ਬਾਬਾ ਗੁਰਦਿੱਤਾ ਜੀ ਦੇ ਡੇਰੇ ਪਾਸ ਹੈ।

ਬਾਬਾ ਗੁਰਦਿੱਤਾ ਜੀ ਦਾ ਜਨਮ 8 ਕੱਤਕ, ਸੰਮਤ 1670 ਬਿ: ਪਿੰਡ ਡਰੌਲੀ ਵਿਖੇ ਮਾਤਾ ਦਮੋਦਰੀ ਜੀ ਦੀ ਕੁਖੋਂ ਹੋਇਆ। ਆਪ ਗੁਰੂ ਹਰਿਗੋਬਿੰਦ ਸਾਹਿਬ ਦੇ ਸਭ ਤੋਂ ਵੱਡੇ ਸਪੁੱਤਰ ਸਨ, ਇਸ ਲਈ ਉਨ੍ਹਾਂ ਨੂੰ ਟਿੱਕਾ ਸਾਹਿਬ ਵੀ ਕਿਹਾ ਜਾਂਦਾ ਸੀ। ਉਨ੍ਹਾਂ ਦਾ ਮੁਹਾਂਦਰਾ ਗੁਰੂ ਨਾਨਕ ਦੇਵ ਜੀ ਨਾਲ ਮਿਲਦਾ ਸੀ।



ਇਕ ਵਾਰ ਜਦ ਸ੍ਰੀ ਗੁਰੂ ਹਰਿਗੋਬਿੰਦ ਜੀ, ਸ੍ਰੀ ਗੁਰਦਿੱਤਾ ਜੀ ਅਤੇ ਸੂਰਜ ਮਲ ਨੂੰ ਲੈ ਕੇ ਬਾਬਾ ਸ੍ਰੀ ਚੰਦ ਜੀ ਨੂੰ ਮਿਲਣ ਪਿੰਡ ਬਾਠ ਗਏ ਤਾਂ ਸ੍ਰੀ ਚੰਦ ਨੇ ਸ੍ਰੀ ਗੁਰਦਿੱਤਾ ਨੂੰ ਆਪਣਾ ਬਣਾ ਲਿਆ ਅਤੇ ਉਦਾਸੀਨ ਸੰਪ੍ਰਦਾਇ ਦਾ ਮੁੱਖੀ ਥਾਪ ਦਿੱਤਾ।

ਇਕ ਦਿਨ ਬਾਬਾ ਗੁਰਦਿੱਤਾ ਜੀ ਆਪਣੇ ਕੁਝ ਸਾਥੀਆਂ ਨਾਲ ਜੰਗਲ ਵਿਚ ਸ਼ਿਕਾਰ ਖੇਡਣ ਗਏ। ਉਸ ਦੇ ਇਕ ਸਾਥੀ ਪਾਸੋਂ ਹਿਰਨ ਦੇ ਭੁਲੇਖੇ ਇਕ ਗਊ ਮਾਰੀ ਗਈ। ਜਦ ਗਊ ਦੇ ਮਾਲਕ ਨੂੰ ਇਹ ਪਤਾ ਲੱਗਾ ਤਾਂ ਉਹ ਵਿਰਲਾਪ ਕਰਨ ਲੱਗਾ। ਜਦ ਉਸ ਨੂੰ ਗਊ ਦੀ ਕੀਮਤ ਦੇਣ ਲੱਗੇ ਤਾਂ ਉਸ ਕੀਮਤ ਲੈਣ ਤੋਂ ਇਨਕਾਰ ਕਰ ਦਿੱਤਾ ਤੇ ਇਹ ਜ਼ੋਰ ਦੇਣ ਤੇ ਕਿ ਉਸ ਦੀ ਗਾਂ ਨੂੰ ਜ਼ਿੰਦਾ ਕੀਤਾ ਜਾਵੇ, ਬਾਬਾ ਗੁਰਦਿੱਤਾ ਜੀ ਨੂੰ ਤਰਸ ਆ ਗਿਆ ਤਾਂ ਉਨ੍ਹਾਂ ਗੁਰਮੰਤਰ ਪੜ੍ਹ ਕੇ ਗਊ ਨੂੰ ਮੁੜ ਸੁਰਜੀਤ ਕਰ ਦਿੱਤਾ।

ਗਊ ਨੂੰ ਜੀਉਂਦਾ ਕਰਨ ਦੀ ਕਹਾਣੀ ਗੁਰੂ ਹਰਿਗੋਬਿੰਦ ਪਾਸ ਵੀ ਪਹੁੰਚ ਗਈ। ਇਹ ਸੁਣ ਕੇ ਉਹ ਬਹੁਤ ਨਾਰਾਜ਼ ਹੋਏ ਤੇ ਉਨ੍ਹਾਂ ਬਾਬਾ ਗੁਰਦਿੱਤਾ ਜੀ ਨੂੰ ਆਪਣੇ ਪਾਸ ਬੁਲਾਇਆ ਅਤੇ ਕਹਿਣ ਲੱਗੇ, "ਤੂੰ ਹੁਣ ਰੱਬ ਦਾ ਸ਼ਰੀਕ ਬਣ ਗਿਆ ਏਂ, ਜੰਮਣਾ ਮਰਨਾ ਪ੍ਰਭੂ ਦੇ ਹੱਥ ਵਿਚ ਏ, ਤੂੰ ਕੌਣ ਹੁੰਦਾ ਮਰਿਆਂ ਨੂੰ ਜੀਉਂਦਾ ਕਰਨ ਵਾਲਾ?"

ਗੁਰੂ ਸਾਹਿਬ ਦੀ ਨਾਰਾਜ਼ਗੀ ਬਾਬਾ ਗੁਰਦਿੱਤਾ ਪਾਸੋਂ ਬਰਦਾਸ਼ਤ ਨਾ ਹੋਈ। ਉਹ ਬਾਬਾ ਬੁੱਢਣ ਸ਼ਾਹ ਦੀ ਕਬਰ ਪਾਸ ਗਏ ਅਤੇ ਸਮਾਧੀ ਲਾ ਕੇ ਬੈਠ ਗਏ। ਓਥੇ ਬੈਠਿਆਂ ਬੈਠਿਆਂ ਉਨ੍ਹਾਂ ਐਸੇ ਸਵਾਸ ਚੜ੍ਹਾਏ ਕਿ ਪ੍ਰਭੂ ਵਿਚ ਹੀ ਸਮਾ ਗਏ।



# ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ

ਗੁਰੂ ਹਰਿ ਰਾਇ ਸਾਹਿਬ ਦਾ ਜਨਮ ਮਾਘ ਸੁਦੀ 13 ਸੰਮਤ 1687 ਮੁਤਾਬਕ 30 ਜਨਵਰੀ 1630 ਈ: ਨੂੰ ਕੀਰਤਪੁਰ ਨਗਰ ਵਿਚ ਹੋਇਆ। ਆਪ ਜੀ ਦੇ ਪਿਤਾ ਬਾਬਾ ਗੁਰਦਿੱਤਾ ਜੀ ਸਨ।

ਜਦ ਗੁਰੂ ਹਰਿ ਰਾਇ ਜੀ ਨੇ ਅਵਤਾਰ ਧਾਰਿਆ ਤਾਂ ਗੁਰੂ ਹਰਿਗੋਬਿੰਦ ਜੀ ਉਸ ਸਮੇਂ ਅੰਮ੍ਰਿਤਸਰ ਵਿਚ ਸਨ। ਜਦ ਆਪ ਜੀ ਨੂੰ ਬਾਲਕ ਦੇ ਜਨਮ ਦੀ ਖਬਰ ਸੁਣਾਈ ਗਈ ਤਾਂ ਆਪ ਜੀ ਬਹੁਤ ਪ੍ਰਸੰਨ ਹੋਏ ਅਤੇ ਖੁਸ਼ੀ ਦੀ ਲਹਿਰ ਵਿਚ ਬੋਲੇ, "ਵੱਡੀ ਚੀਜ਼ ਦਾ ਗਾਹਕ ਆਇਆ ਹੈ।"

ਗੁਰੂ ਹਰਿਗੋਬਿੰਦ ਸਾਹਿਬ ਕੁਝ ਦਿਨਾਂ ਬਾਅਦ ਹੀ ਕੀਰਤਪੁਰ ਪਹੁੰਚ ਗਏ। ਉਹ ਏਨੇ ਪ੍ਰਸੰਨ ਸਨ ਕਿ ਰਾਹ ਵਿਚ ਸੰਗਤਾਂ ਨੂੰ ਨਿਹਾਲ ਕਰਦੇ, ਗ਼ਰੀਬਾਂ ਨੂੰ ਮਾਇਆ ਵੰਡਦੇ ਜਾ ਰਹੇ ਸਨ।

ਕੀਰਤਪੁਰ ਪੁੱਜ ਕੇ ਉਹ ਪਹਿਲਾਂ ਬਾਲਕ ਦੇ ਕਮਰੇ ਵਿਚ ਗਏ। ਉਹ ਕਾਫੀ ਸਮਾਂ ਬਾਲਕ ਦੇ ਸੁੰਦਰ ਮੁਖੜੇ ਵੱਲ ਵੇਖਦੇ ਰਹੇ। ਫਿਰ ਉਨ੍ਹਾਂ ਨੇ ਬਾਲਕ ਨੂੰ ਗੋਦ ਵਿਚ ਚੁੱਕ ਲਿਆ ਅਤੇ ਲੋਰੀ ਦਿੰਦੇ ਹੋਏ, ਕਈ ਵਰ ਦੇ ਗਏ। ਉਨ੍ਹਾਂ ਕਿਹਾ, "ਇਹ ਬਾਲਕ ਆਪ ਹਰੀ ਦਾ ਰੂਪ ਹੈ, ਇਸ ਲਈ ਇਸ ਦਾ ਨਾਂ ਵੀ ਹਰਿ ਰਾਇ ਹੀ ਰਖਿਆ ਜਾਵੇ।"

ਗੁਰੂ ਹਰਿਗੋਬਿੰਦ ਸਾਹਿਬ ਬਾਲਕ (ਗੁਰੂ) ਹਰਿ ਰਾਇ ਸਾਹਿਬ ਨੂੰ ਸਦਾ ਆਪਣੇ ਨਾਲ ਰੱਖਦੇ ਸਨ, ਜਿਥੇ ਵੀ ਜਾਂਦੇ



ਸਨ, ਉਨ੍ਹਾਂ ਨੂੰ ਨਾਲ ਲੈ ਕੇ ਜਾਂਦੇ ਸਨ। ਇਸ ਤਰ੍ਹਾਂ (ਗੁਰੂ) ਹਰਿ ਰਾਇ ਜੀ ਸਹਿਜ ਸੁਭਾਅ ਉਹ ਸਾਰੇ ਗੁਣ ਗ੍ਰਹਿਣ ਕਰ ਰਹੇ ਸਨ ਜਿਹੜੇ ਕਿ ਗੁਰੂ ਹਰਿਗੋਬਿੰਦ ਸਾਹਿਬ ਵਿਚ ਸਨ।

ਜਦੋਂ ਗੁਰੂ ਹਰਿਗੋਬਿੰਦ ਸਾਹਿਬ ਨੂੰ ਇਹ ਅਨੁਭਵ ਹੋਇਆ ਕਿ ਉਨ੍ਹਾਂ ਦਾ ਪ੍ਰਭੂ ਵਿਚ ਵਿਲੀਨ ਹੋਣ ਦਾ ਸਮਾਂ ਨੇੜੇ ਆ ਰਿਹਾ ਹੈ ਤਾਂ ਆਪ ਨੇ ਸਭ ਸੰਗਤਾਂ ਨੂੰ ਕੀਰਤਪੁਰ ਪੁੱਜਣ ਲਈ ਹੁਕਮਨਾਮੇ ਭੇਜ ਦਿੱਤੇ। ਹੋਲੀਆਂ ਦੇ ਦਿਨ ਸਨ, ਸੰਗਤਾਂ ਹੁਮ ਹੁਮਾ ਕੇ ਕੀਰਤਪੁਰ ਵੱਲ ਚਲ ਪਈਆਂ। ਤਿੰਨ ਦਿਨ ਕੀਰਤਨ ਪ੍ਰਵਾਹ ਚਲਦਾ ਰਿਹਾ।

ਚੌਥੇ ਦਿਨ ਉਨ੍ਹਾਂ (ਗੁਰੂ) 'ਹਰਿ ਰਾਇ' ਜੀ ਨੂੰ ਆਪਣੇ ਪਾਸ ਬੁਲਾਇਆ। ਸਾਰੀ ਸੰਗਤ ਨੇ ਉਨ੍ਹਾਂ ਵੱਲ ਬੜੇ ਪ੍ਰੇਮ ਨਾਲ ਵੇਖਿਆ। ਉਨ੍ਹਾਂ ਦੇ ਇਲਾਹੀ ਚਿਹਰੇ ਦੀ ਸ਼ੋਭਾ ਝੱਲੀ ਨਹੀਂ ਸੀ ਜਾਂਦੀ। ਫਿਰ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਆਸਣ ਤੋਂ ਉਠੇ ਅਤੇ ਤਖ਼ਤ ਉਤੇ ਗੁਰੂ ਹਰਿ ਰਾਇ ਜੀ ਨੂੰ ਬਿਠਾ ਕੇ ਅੱਗੇ ਪੰਜ ਪੈਸੇ ਅਤੇ ਨਾਰੀਅਲ ਰੱਖ ਕੇ ਮੱਥਾ ਟੇਕਿਆ ਅਤੇ ਪ੍ਰਕਰਮਾ ਕੀਤੀਆਂ। ਬਾਬਾ ਬੁੱਢਾ ਜੀ ਦੇ ਪੁੱਤਰ ਬਾਬਾ ਭਾਨਾ ਜੀ ਨੇ ਮੱਥੇ ਉਤੇ ਕੇਸਰ ਦਾ ਤਿਲਕ ਲਾ ਕੇ ਮੱਥਾ ਟੇਕਿਆ। ਫਿਰ ਸਾਰੀ ਸੰਗਤ ਗੁਰੂ ਦੇ ਚਰਨੀਂ ਆ ਲੱਗੀ। ਬਾਬਾ ਅਣੀ ਰਾਇ, ਬਾਬਾ ਸੂਰਜ ਮੱਲ ਅਤੇ ਗੁਰੂ ਤੇਗ ਬਹਾਦਰ ਜੀ ਨੇ ਵੀ ਬੜੇ ਸਤਿਕਾਰ ਨਾਲ ਮੱਥਾ ਟੇਕਿਆ।

ਗੁਰਗੱਦੀ ਦੇਣ ਸਮੇਂ ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰੂ ਹਰਿ ਰਾਇ ਜੀ ਨੂੰ ਇਹ ਉਪਦੇਸ਼ ਦਿੱਤਾ ਕਿ ਉਹ ਸਦਾ



ਆਪਣੇ ਨਾਲ 2200 ਸ਼ਸਤਰਧਾਰੀ ਸੂਰਬੀਰ ਰੱਖਣ। ਪਰ ਇਕ ਗੱਲ ਦਾ ਧਿਆਨ ਰੱਖਣ ਕਿ ਉਹ ਆਪਣੀ ਜ਼ਿੰਦਗੀ ਵਿਚ ਕਿਸੇ ਨਾਲ ਜੰਗ ਨਾ ਕਰਨ। ਜੇ ਕਿਤੇ ਜੰਗ ਕਰਨ ਦਾ ਮੌਕਾ ਪੈ ਵੀ ਜਾਵੇ ਤਾਂ ਇਸ ਤੋਂ ਗੁਰੇਜ ਕਰਨ। ਉਨ੍ਹਾਂ ਗੁਰੂ ਹਰਿ ਰਾਇ ਜੀ ਨੂੰ ਵਰ ਵੀ ਦਿੱਤਾ ਕਿ ਜਿਹੜਾ ਵੀ ਉਨ੍ਹਾਂ ਉਤੇ ਹਮਲਾ ਕਰਕੇ ਆਵੇਗਾ ਉਹ ਰਾਹ ਵਿਚ ਹੀ ਮਾਰਿਆ ਜਾਵੇਗਾ।

ਜਦ ਦਾਰਾ ਸ਼ਕੋਹ ਭੱਜ ਕੇ ਪੰਜਾਬ ਵਲ ਆਇਆ ਤਾਂ ਗੁਰੂ ਹਰਿ ਰਾਇ ਜੀ ਨੇ ਉਸ ਦੀ ਸਹਾਇਤਾ ਕੀਤੀ। ਜਿਸ ਨੇ ਵੀ ਦਾਰਾ ਸ਼ਕੋਹ ਦੀ ਸਹਾਇਤਾ ਕੀਤੀ ਸੀ ਉਸ ਨੂੰ ਹੀ ਔਰੰਗਜ਼ੇਬ ਨੇ ਮਰਵਾ ਦਿੱਤਾ ਸੀ। ਇਸ ਲਈ ਔਰੰਗਜ਼ੇਬ ਕਿਸੇ ਤਰ੍ਹਾਂ ਵੀ ਗੁਰੂ ਹਰਿ ਰਾਇ ਜੀ ਨੂੰ ਮਾਰਨਾ ਚਾਹੁੰਦਾ ਸੀ।

ਪਹਿਲੇ ਹਮਲੇ ਸਮੇਂ ਉਸ ਜ਼ਾਲਿਮ ਖਾਂ ਨੂੰ ਦਸ ਹਜ਼ਾਰ ਫੌਜ ਦੇ ਕੇ ਕੀਰਤਪੁਰ ਹਮਲਾ ਕਰਨ ਲਈ ਭੇਜਿਆ। ਪਰ ਜ਼ਾਲਿਮ ਖਾਂ ਨੇ ਰਸਤੇ ਵਿਚ ਕਿਸੇ ਜਾਨਵਰ ਦਾ ਕੱਚਾ ਮਾਸ ਹੀ ਖਾ ਕੇ ਮਰ ਗਿਆ। ਫਿਰ ਕੰਧਾਰ ਦੇ ਇਕ ਜਰਨੈਲ ਦੂੰਦੇ ਖਾਂ ਨੂੰ ਇਕ ਵੱਡੀ ਫੌਜ ਦੇ ਕੇ ਭੇਜਿਆ। ਜਦ ਉਹ ਕਰਤਾਰਪੁਰ ਪੁੱਜਾ ਤਾਂ ਉਸਦੇ ਇਕ ਦੁਸ਼ਮਣ ਨੇ ਉਸ ਨੂੰ ਸੁੱਤੇ ਪਏ ਨੂੰ ਮਾਰ ਦਿੱਤਾ।

ਤੀਸਰੀ ਵਾਰ ਉਸ ਸਹਾਰਨਪੁਰ ਦੇ ਨਾਹਰ ਖਾਂ ਨੂੰ ਭੇਜਿਆ। ਫੌਜ ਵਿਚ ਹੈਜ਼ਾ ਫੈਲ ਗਿਆ। ਜਿਸ ਨਾਲ ਨਾਹਰ ਖਾਂ ਅਤੇ ਅੱਧ ਤੋਂ ਵੱਧ ਫੌਜ ਮਰ ਗਈ। ਇਸ ਤੋਂ ਬਾਅਦ ਕਿਸੇ ਜਰਨੈਲ ਨੇ ਵੀ ਗੁਰੂ ਜੀ ਉਤੇ ਹਮਲਾ ਕਰਨ ਦਾ ਹੌਂਸਲਾ ਨਾ ਕੀਤਾ।



# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ 7 ਜੁਲਾਈ ਸੰਨ 1656 ਨੂੰ ਕੀਰਤਪੁਰ ਵਿਖੇ ਮਾਤਾ ਕ੍ਰਿਸ਼ਨ ਕੌਰ ਦੀ ਕੁਖੋਂ ਪੈਦਾ ਹੋਏ। ਆਪ ਜੀ ਦੇ ਪਿਤਾ ਜੀ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਸਨ। ਬਾਲਕ ਦੇ ਜਨਮ ਸਮੇਂ ਹੀ ਗੁਰੂ ਹਰਿ ਰਾਇ ਜੀ ਨੇ ਬਚਨ ਕੀਤਾ ਸੀ ਕਿ ਇਹ ਜੋ ਕੁਝ ਕਰਨਗੇ ਉਹ ਹੋਰ ਕੋਈ ਨਹੀਂ ਕਰ ਸਕੇਗਾ।

ਆਪ ਜੀ ਆਪਣੇ ਪਿਤਾ ਜੀ ਗੁਰੂ ਹਰਿ ਰਾਇ ਸਾਹਿਬ ਨਾਲ ਬਹੁਤ ਪਿਆਰ ਕਰਦੇ ਸਨ। ਜਦ ਵੀ ਗੁਰੂ ਵਿਹਲੇ ਹੁੰਦੇ ਤਾਂ ਉਨ੍ਹਾਂ ਪਾਸ ਆ ਬੈਠਦੇ ਅਤੇ ਬੜੀਆਂ ਰਹੱਸਮਈ ਗੱਲਾਂ ਪੁੱਛਦੇ ਰਹਿੰਦੇ।

ਇਕ ਵਾਰ ਦੀ ਗੱਲ ਹੈ ਕਿ ਇਕ ਸੱਪ ਜ਼ਖਮੀ ਹੋਇਆ ਪਿਆ ਸੀ ਤੇ ਉਸ ਨੂੰ ਕੀੜੀਆਂ ਚੰਬੜੀਆਂ ਸਨ। ਬਾਲਾ ਗੁਰੂ ਹਰਿਕ੍ਰਿਸ਼ਨ ਜੀ ਕਹਿਣ ਲੱਗੇ, "ਇਸ ਵਿਚਾਰੇ ਨੇ ਕੀ ਕਸੂਰ ਕੀਤਾ ਹੈ, ਇਸ ਨੂੰ ਕੀੜੀਆਂ ਏਨਾ ਦੁਖੀ ਕਰ ਰਹੀਆਂ ਹਨ?" ਇਹ ਸੁਣਕੇ ਗੁਰੂ ਹਰਿ ਰਾਇ ਜੀ ਨੇ ਕਿਹਾ, "ਇਹ ਸੱਪ ਪਿਛਲੇ ਜਨਮ ਵਿਚ ਇਕ ਪਖੰਡੀ ਮਹੰਤ ਸੀ, ਇਹ ਭੋਲੇ ਭਾਲੇ ਲੋਕਾਂ ਨੂੰ ਮੂਰਖ ਬਣਾ ਧਨ ਲੁੱਟਦਾ ਰਹਿੰਦਾ ਸੀ। ਅੱਜ ਇਸਨੂੰ ਜਿਹੜੀਆਂ ਕੀੜੀਆਂ ਚੰਬੜੀਆਂ ਹਨ ਇਹ ਉਹੋ ਭੋਲੇ ਭਾਲੇ ਲੋਕ ਹਨ ਜਿਨ੍ਹਾਂ ਨੂੰ ਇਹ ਲੁਟਦਾ ਰਿਹਾ ਹੈ। ਅੱਜ ਇਹ ਕੀੜੀਆਂ ਬਣ ਕੇ ਇਸ ਦਾ ਮਾਸ ਨੋਚ ਰਹੀਆਂ ਹਨ। ਪਖੰਡੀ ਅਤੇ ਮਾੜੇ ਵਿਅਕਤੀ ਦਾ ਇਹੋ ਹਾਲ ਹੁੰਦਾ ਹੈ। ਅਜਿਹਾ ਵਿਅਕਤੀ ਨਾ ਤਾਂ ਆਪਣੇ ਸੇਵਕਾਂ ਦਾ ਕਲਿਆਣ ਕਰ ਸਕਦਾ ਹੈ ਜਿਸ ਨਾਲ ਉਹ ਜਨਮ-ਮਰਨ ਦੇ ਚੱਕਰ ਤੋਂ ਮੁਕਤ ਹੋ ਜਾਣ। ਇਸ ਕਰਕੇ ਉਸਦੇ ਸੇਵਕ ਕੀੜੀਆਂ ਦੇ ਰੂਪ ਵਿਚ ਜੀਉਂਦੇ ਹਨ ਤੇ ਮੁਕਤੀ ਨਾ ਪ੍ਰਾਪਤ ਹੋਣ ਕਾਰਨ ਇਸ ਮਹੰਤ ਰੂਪੀ ਸੱਪ ਦਾ ਮਾਸ ਨੋਚ ਰਹੀਆਂ ਹਨ।"





ਗੁਰੂ ਹਰਿ ਰਾਇ ਜੀ ਨੇ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਅੱਠਵਾਂ ਗੁਰੂ ਸਥਾਪਤ ਕਰ ਦਿੱਤਾ। ਆਪਣੇ ਵੱਡੇ ਪੁੱਤਰ ਰਾਮ ਰਾਇ ਨੂੰ ਉਨ੍ਹਾਂ ਗੱਦੀ ਦੇਣ ਤੋਂ ਇਨਕਾਰ ਕਰ ਦਿੱਤਾ। ਜਦ ਰਾਮ ਰਾਇ ਨੂੰ ਇਸ ਬਾਰੇ ਪਤਾ ਲੱਗਾ ਤਾਂ ਉਸ ਔਰੰਗਜ਼ੇਬ ਪਾਸ ਸ਼ਕਾਇਤ ਕੀਤੀ ਅਤੇ ਇਥੋਂ ਤੱਕ ਕਹਿ ਦਿੱਤਾ ਕਿ ਮੁਸਲਮਾਨ ਧਰਮ ਨੂੰ ਵੀ ਗੁਰੂ ਹਰਿਕ੍ਰਿਸ਼ਨ ਜੀ ਤੋਂ ਖ਼ਤਰਾ ਹੈ, ਕਿਉਂਕਿ ਕਈ ਮੁਸਲਮਾਨ ਪੀਰ ਫ਼ਕੀਰ ਵੀ ਉਸ ਦੀ ਸ਼ਰਨ ਵਿਚ ਆ ਗਏ ਹਨ।

ਇਹ ਗੱਲਾਂ ਸੁਣਕੇ ਔਰੰਗਜ਼ੇਬ ਭੜਕ ਉਠਿਆ ਅਤੇ ਉਸੇ ਵੇਲੇ ਹੁਕਮ ਦਿੱਤਾ ਕਿ ਗੁਰੂ ਜੀ ਨੂੰ ਫੜਨ ਵਾਸਤੇ ਫ਼ੌਜ ਭੇਜੀ ਜਾਵੇ। ਪਰ ਉਥੇ ਹਾਜ਼ਰ ਰਾਜਾ ਜੈ ਸਿੰਘ ਨੇ ਇਹ ਸਲਾਹ ਦਿੱਤੀ ਕਿ ਉਹ ਗੁਰੂ ਜੀ ਨੂੰ ਬੜੇ ਸਤਿਕਾਰ ਨਾਲ ਲੈ ਕੇ ਆਉਣ। ਔਰੰਗਜ਼ੇਬ ਨੇ ਇਹ ਸੁਣ ਕੇ ਜੈ ਸਿੰਘ ਦੀ ਹੀ ਜ਼ੁਮੇਂਵਾਰੀ ਲਾ ਦਿੱਤੀ ਕਿ ਉਹੀ ਗੁਰੂ ਜੀ ਨੂੰ ਦਿੱਲੀ ਲੈ ਕੇ ਆਉਣ। ਦੋ ਦਿਨ ਬਾਅਦ ਪਰਸ ਰਾਮ ਕੀਰਤਪੁਰ ਪਹੁੰਚ ਗਿਆ। ਉਹ ਗੁਰੂ ਜੀ ਨੂੰ ਮਿਲਿਆ ਤੇ ਉਸ ਉਨ੍ਹਾਂ ਨੂੰ ਪਹਿਲਾਂ ਰਾਜਾ ਜੈ ਸਿੰਘ ਦਾ ਜ਼ਬਾਨੀ ਸੁਨੇਹਾ ਅਤੇ ਉਨ੍ਹਾਂ ਵੱਲੋਂ ਭੇਜੀ ਚਿੱਠੀ ਦਿੱਤੀ। ਫਿਰ ਉਨ੍ਹਾਂ ਨੇ ਔਰੰਗਜ਼ੇਬ ਵਾਲੀ ਚਿੱਠੀ ਫੜਾਈ।

ਗੁਰੂ ਜੀ ਨੇ ਕਿਹਾ, “ਉਹ ਜਾਣ ਨੂੰ ਤਿਆਰ ਹਨ, ਪਰ ਉਹ ਔਰੰਗਜ਼ੇਬ ਦੇ ਮੱਥੇ ਨਹੀਂ ਲੱਗਣਗੇ। ਉਹ ਕਿਸੇ ਪਾਸੋਂ ਡਰਦੇ ਨਹੀਂ ਅਤੇ ਨਾ ਹੀ ਕਿਸੇ ਬਾਦਸ਼ਾਹ ਦੀ ਖ਼ੁਸ਼ਾਮਦ ਕਰਨਾ ਚਾਹੁੰਦੇ ਹਨ।”

ਗੁਰੂ ਜੀ ਇਕ ਘੋੜੇ ਉੱਤੇ ਚੜ੍ਹ ਗਏ ਅਤੇ ਮਾਤਾ ਕ੍ਰਿਸ਼ਨ ਕੌਰ ਇਕ ਰੱਥ ਵਿਚ ਸਵਾਰ ਹੋ ਗਏ। ਉਨ੍ਹਾਂ ਦੇ ਪਿੱਛੇ ਕੀਰਤਨੀ ਜੱਥੇ ਕੀਰਤਨ ਕਰਦੇ ਹੋਏ ਚੱਲ ਪਏ।



ਰਾਜਾ ਜੈ ਸਿੰਘ ਨੂੰ ਪਤਾ ਲੱਗ ਗਿਆ ਸੀ ਕਿ ਗੁਰੂ ਜੀ ਦਿੱਲੀ ਅੱਪੜ ਗਏ ਹਨ। ਉਸ ਨੇ ਪਹਿਲਾਂ ਹੀ ਤਿਆਰੀਆਂ ਕੀਤੀਆਂ ਹੋਈਆਂ ਸਨ। ਇਸ ਲਈ ਆਪਣੇ ਸਾਰੇ ਅਹਿਲਕਾਰਾਂ ਅਤੇ ਗੁਰੂ ਘਰ ਦੇ ਸ਼ਰਧਾਲੂਆਂ ਸਮੇਤ ਗੁਰੂ ਜੀ ਦੇ ਸਵਾਗਤ ਵਾਸਤੇ ਆਪ ਲੈਣ ਆਇਆ।

ਰਾਜਾ ਜੈ ਸਿੰਘ ਦੀ ਅਗਵਾਈ ਹੇਠ ਗੁਰੂ ਜੀ ਆਪਣੇ ਸਿੱਖਾਂ ਅਤੇ ਮਾਤਾ ਕ੍ਰਿਸ਼ਨ ਕੌਰ ਜੀ ਸਮੇਤ ਰਾਜਾ ਜੈ ਸਿੰਘ ਦੇ ਬੰਗਲੇ ਵਿਚ ਜਾ ਠਹਿਰੇ। ਗੁਰੂ ਜੀ ਦੇ ਇਕ ਦੋ ਦਿਨ ਆਰਾਮ ਕਰਨ ਤੋਂ ਬਾਅਦ ਰਾਜਾ ਜੈ ਸਿੰਘ ਨੇ ਕਿਹਾ, "ਮਹਾਰਾਜ! ਸ਼ਹਿਨਸ਼ਾਹ ਔਰੰਗਜ਼ੇਬ ਆਪ ਦੇ ਦਰਸ਼ਨ ਕਰਨਾ ਚਾਹੁੰਦੇ ਹਨ, ਆਪ ਜੀ ਉਨ੍ਹਾਂ ਨੂੰ ਮਿਲਣਾ ਕਿਥੇ ਯੋਗ ਸਮਝਦੇ ਹੋ?" ਗੁਰੂ ਜੀ ਨੇ ਇਕ ਟੁੱਕ ਜਵਾਬ ਦੇ ਦਿੱਤਾ ਕਿ ਉਹ ਔਰੰਗਜ਼ੇਬ ਨੂੰ ਕਿਸੇ ਹਾਲਤ ਵਿਚ ਮਿਲਣਾ ਨਹੀਂ ਚਾਹੁੰਦੇ। ਨਾ ਉਹ ਉਸਦੇ ਦਰਬਾਰ ਜਾਣਾ ਚਾਹੁੰਦੇ ਹਨ ਅਤੇ ਨਾ ਹੀ ਉਨ੍ਹਾਂ ਦੇ ਬੰਗਲੇ ਵਿਚ ਵੀ ਉਸ ਨੂੰ ਮਿਲਣਾ ਚਾਹੁੰਦੇ ਹਨ। ਰਾਜਾ ਜੈ ਸਿੰਘ ਅਤੇ ਉਸ ਦੇ ਦਰਬਾਰੀ ਬਾਲਾ ਗੁਰੂ ਦੀ ਅਜਿਹੀ ਦ੍ਰਿੜ੍ਹਤਾ ਨੂੰ ਵੇਖ ਕੇ ਹੈਰਾਨ ਰਹਿ ਗਏ।

ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਔਰੰਗਜ਼ੇਬ ਨੇ ਇਕ ਵਿਉਂਤ ਬਣਾਈ। ਉਸ ਰਾਜਾ ਜੈ ਸਿੰਘ ਨੂੰ ਆਪਣੇ ਪਾਸ ਬੁਲਾਇਆ ਅਤੇ ਕਿਹਾ, "ਗੁਰੂ ਹਰਿਕ੍ਰਿਸ਼ਨ ਜੀ ਨੇ ਸਾਨੂੰ ਮਿਲਣ ਅਤੇ ਦੀਦਾਰ ਦੇਣ ਤੋਂ ਇਨਕਾਰ ਕਰ ਦਿੱਤਾ ਹੈ। ਅਸੀਂ ਵੇਖਣਾ ਚਾਹੁੰਦੇ ਹਾਂ ਕਿ ਉਸ ਵਿਚ ਕਿਤਨੀ ਸਮਝ ਹੈ, ਉਹ ਭੇਸ ਵਟਾਇਆਂ ਵੀ ਬੰਦੇ ਨੂੰ ਪਹਿਚਾਣ ਸਕਦੇ ਹਨ ਜਾਂ ਨਹੀਂ। ਇਸ ਲਈ ਤੁਸੀਂ ਇਸ ਤਰ੍ਹਾਂ ਕਰੋ ਕਿ ਆਪਣੀ ਰਾਣੀ ਨੂੰ ਘਟੀਆ ਵਸਤਰ ਪਵਾ ਦੇਣੇ ਅਤੇ ਹੋਰ ਦਾਸੀਆਂ ਅਤੇ ਰਾਣੀਆਂ ਨੂੰ ਸੁੰਦਰ ਕੱਪੜੇ ਪਵਾ ਦੇਵੋ। ਇਕ ਦਾਸੀ ਨੂੰ ਮਹਾਰਾਣੀ ਵਾਲੇ ਕੱਪੜੇ ਪਵਾ ਕੇ ਸਭ ਤੋਂ ਨਵੇਕਲੀ ਅਤੇ ਸੁੰਦਰ ਬਣਾ ਦੇਵੋ, ਜਿਸ ਨੂੰ ਵੇਖ ਕੇ ਹਰ ਕੋਈ ਇਹੋ ਸਮਝੇ ਕਿ ਉਹ ਹੀ ਮਹਾਰਾਣੀ ਹੈ। ਜੇ ਉਹ ਬਾਲਕ ਗੁਰੂ ਅਸਲੀ



ਰਾਣੀ ਨੂੰ ਪਹਿਚਾਣ ਗਿਆ ਤਾਂ ਮੈਂ ਸਮਝਾਂਗਾ ਉਹ ਜਾਣੀਜਾਣ ਹੈ। ਜੇ ਉਹ ਨਾ ਪਹਿਚਾਣ ਸਕਿਆ ਤਾਂ ਉਸ ਦੀ ਮਹਿਮਾਂ ਵੀ ਘਟੇਗੀ ਅਤੇ ਮੈਂ ਵੀ ਭੇਸ ਬਦਲ ਕੇ ਦੀਦਾਰ ਕਰ ਆਵਾਂਗਾ।" ਬਾਦਸ਼ਾਹ ਦੇ ਹੁਕਮ ਦੀ ਪਾਲਣਾ ਕਰਨ ਹਿੱਤ ਰਾਜਾ ਜੈ ਸਿੰਘ ਨੇ ਆਪਣੇ ਬੰਗਲੇ ਵਿਚ ਪਹੁੰਚ ਕੇ ਆਪਣੀ ਮਹਾਰਾਣੀ ਨੂੰ ਸਭ ਕੁਝ ਸਮਝਾ ਦਿੱਤਾ।

ਜਦ ਰਾਜਾ ਜੈ ਸਿੰਘ ਦੀ ਇਹ ਸਭ ਕੁਝ ਵੇਖ ਕੇ ਤਸੱਲੀ ਹੋਈ ਤਾਂ ਉਹ ਗੁਰੂ ਹਰਿਕ੍ਰਿਸ਼ਨ ਜੀ ਪਾਸ ਗਿਆ ਅਤੇ ਬੇਨਤੀ ਕੀਤੀ ਕਿ ਉਹ ਉਨ੍ਹਾਂ ਦੇ ਨਿੱਜੀ ਮਹੱਲਾਂ ਵਿਚ ਚਰਨ ਪਾਉਣ ਦੀ ਖੇਚਲ ਕਰਨ, ਕਿਉਂਕਿ ਉਨ੍ਹਾਂ ਦੀ ਪਟਰਾਣੀ ਉਨ੍ਹਾਂ ਦੇ ਦਰਸ਼ਨਾਂ ਵਾਸਤੇ ਉਤਾਵਲੀ ਹੈ।

ਗੁਰੂ ਜੀ ਨੇ ਉਨ੍ਹਾਂ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਇਕੱਲੇ ਹੀ ਰਣਵਾਸ ਵਿਚ ਗਏ। ਸਭ ਰਾਣੀਆਂ ਨੂੰ ਉਨ੍ਹਾਂ ਬੜੇ ਧਿਆਨ ਨਾਲ ਵੇਖਿਆ ਤੇ ਫਿਰ ਰਾਜਾ ਜੈ ਸਿੰਘ ਦੀ ਅਸਲੀ ਰਾਣੀ ਜਿਸ ਨੇ ਗੋਲੀ ਦਾ ਵੇਸ ਧਾਰਨ ਕੀਤਾ ਹੋਇਆ ਸੀ, ਦੇ ਸਾਹਮਣੇ ਜਾ ਖੜੇ ਹੋਏ। ਉਨ੍ਹਾਂ ਰਾਣੀ ਨੂੰ ਬੜੇ ਗਹੁ ਨਾਲ ਵੇਖਿਆ ਤੇ ਫਿਰ ਬੋਲੇ, "ਰਾਣੀ ਜੀ ਤੁਹਾਨੂੰ ਇਹ ਪਖੰਡ ਕਰਨ ਦੀ ਕੀ ਲੋੜ ਸੀ? ਅਜਿਹੇ ਪਖੰਡਾਂ ਦਾ ਫਲ ਕੋਈ ਚੰਗਾ ਨਹੀ ਹੁੰਦਾ। ਅਸੀਂ ਤਾਂ ਗੁਰੂ ਘਰ ਦੇ ਫ਼ਕੀਰ ਹਾਂ, ਸਾਡੇ ਨਾਲ ਅਜਿਹੇ ਕਪਟ ਕਰਨੇ ਸ਼ੋਭਦੇ ਨਹੀਂ।"

ਦਿੱਲੀ ਵਿਚ ਚੇਚਕ ਦੀ ਬਿਮਾਰੀ ਫੈਲ ਗਈ। ਗੁਰੂ ਹਰਿਕ੍ਰਿਸ਼ਨ ਜੀ ਰੋਗੀਆਂ ਦੀ ਸੇਵਾ ਵਿਚ ਲੱਗ ਗਏ ਤੇ ਫਿਰ ਆਪ ਵੀ ਬਿਮਾਰ ਹੋ ਗਏ।



ਬੇਸ਼ਕ ਗੁਰੂ ਜੀ ਨੂੰ ਬਹੁਤ ਬੁਖਾਰ ਹੋ ਗਿਆ ਅਤੇ ਸਰੀਰ ਦੇ ਉਤੇ ਚੇਚਕ ਦੇ ਦਾਣੇ ਵੀ ਨਿਕਲ ਆਏ, ਪਰ ਆਪਣੀ ਬਿਮਾਰੀ ਦੀ ਉਨ੍ਹਾਂ ਜ਼ਰਾ ਵੀ ਪ੍ਰਵਾਹ ਨਾ ਕੀਤੀ। ਉਸੇ ਤਰ੍ਹਾਂ ਹੀ ਉਹ ਆਪਣੇ ਸਿੱਖ ਸੇਵਕਾਂ ਨੂੰ ਲੈ ਕੇ ਦੁੱਖੀ ਅਤੇ ਬੀਮਾਰ ਲੋਕਾਂ ਪਾਸ ਜਾਂਦੇ। ਜਿਸ ਰੋਗੀ ਨੂੰ ਵੀ ਉਹ ਦਵਾਈ ਦੇਂਦੇ, ਉਹ ਰਾਜ਼ੀ ਹੋ ਰਿਹਾ ਸੀ, ਉਸ ਤਰ੍ਹਾਂ ਹੀ ਇਹ ਰੋਗ ਗੁਰੂ ਸਾਹਿਬ ਨੂੰ ਹੋਰ ਜਕੜ ਰਿਹਾ ਸੀ। ਜਦ ਸਿੱਖ ਸੰਗਤਾਂ ਉਨ੍ਹਾਂ ਪਾਸ ਬੇਨਤੀ ਕਰਦੀਆਂ ਮਹਾਰਾਜ ਇਹ ਕੀ ਭਾਣਾ ਹੈ ਤਾਂ ਆਪ ਜੀ ਹੱਸ ਕੇ ਕਹਿੰਦੇ, "ਗੁਰੂ ਦੇ ਪਿਆਰਿਓ, ਅਸੀਂ ਦਿੱਲੀ ਦੇ ਸਭ ਰੋਗੀਆਂ ਦਾ ਰੋਗ ਕੱਟਣ ਆਏ ਹਾਂ, ਇਹ ਰੋਗ ਤਦ ਹੀ ਉਹਨਾਂ ਰੋਗੀਆਂ ਦੇ ਸਰੀਰ ਨੂੰ ਛੱਡੇਗਾ ਜੇ ਕੋਈ ਹੋਰ ਸਰੀਰ ਇਸਨੂੰ ਆਪਣੇ ਉਤੇ ਲਵੇਗਾ, ਇਸ ਲਈ ਮੈਂ ਸਾਰੇ ਦਿੱਲੀ ਵਾਸੀਆਂ ਦਾ ਰੋਗ ਆਪਣੇ ਸਰੀਰ ਤੇ ਲੈ ਰਿਹਾ ਹਾਂ। ਜ਼ਿੰਦਗੀ ਆਪਣੇ ਜੀਊਣ ਲਈ ਨਹੀਂ ਬਲਕਿ ਕਿਸੇ ਨੂੰ ਜੀਵਨ ਦੇਣ ਵਿਚ ਹੈ। ਮੈਂ ਪ੍ਰਭੂ ਦੇ ਆਦੇਸ਼ ਅਨੁਸਾਰ ਹੀ ਸਭ ਕੁਝ ਕਰ ਰਿਹਾ ਹਾਂ। ਇਸ ਲਈ ਪ੍ਰਭੂ ਦਾ ਭਾਣਾ ਮੰਨੋ ਅਤੇ ਖੁਸ਼ੀ-ਖੁਸ਼ੀ ਸਭ ਦੀ ਸੇਵਾ ਕਰੋ, ਮੇਰਾ ਫਿਕਰ ਕਰਨ ਦੀ ਲੋੜ ਨਹੀਂ।" ਆਪਣੀ ਮਾਤਾ ਕ੍ਰਿਸ਼ਨ ਕੌਰ ਨੂੰ ਫਿਕਰਮੰਦ ਹੁੰਦਿਆਂ ਵੇਖ ਕੇ ਉਨ੍ਹਾਂ ਕਿਹਾ, "ਅਸੀਂ ਹੁਣ ਪ੍ਰਭੂ ਚਰਨਾਂ ਵਿਚ ਵਿਲੀਨ ਹੋਣ ਦਾ ਮਨ ਬਣਾ ਲਿਆ ਹੈ।"

ਫਿਰ ਸੰਗਤ ਵਿਚੋਂ ਇਕ ਸਿੱਖ ਭਾਈ ਗੁਰਦਿੱਤਾ ਜੀ ਨੇ ਕਿਹਾ ਕਿ "ਤੁਸੀਂ ਤਾਂ ਪ੍ਰਭੂ ਦੇ ਦੇਸ਼ ਜਾਣ ਦਾ ਮਨ ਬਣਾ ਲਿਆ, ਪਰ ਸਾਡੀ ਬਾਂਹ ਕਿਸ ਨੂੰ ਫੜਾ ਚੱਲੇ ਹੋ?" ਤਦ ਗੁਰੂ ਜੀ ਨੇ ਹੁਕਮ ਕੀਤਾ ਕਿ ਇਕ ਨਾਰੀਅਲ, ਪੰਜ ਪੈਸੇ ਲੈ ਕੇ ਆਉਣ। ਬਾਬਾ ਗੁਰਦਿੱਤਾ ਜੀ ਨਾਰੀਅਲ ਅਤੇ ਪੰਜ ਪੈਸੇ ਇਕ ਥਾਲ ਵਿਚ ਰੱਖ ਕੇ ਲਿਆਏ। ਗੁਰੂ ਜੀ ਨੇ ਨਾਰੀਅਲ ਅਤੇ ਪੈਸਿਆਂ ਨੂੰ ਛੂਹਿਆ ਤੇ ਫਿਰ ਤਿੰਨ ਵਾਰ ਉਨ੍ਹਾਂ ਦੇ ਉਤੇ ਗੋਲਾਕਾਰ ਰੂਪ ਵਿਚ ਹੱਥ ਫੇਰਿਆ। ਫਿਰ ਸਿਰ ਝੁਕਾਇਆ ਅਤੇ ਬੋਲੇ, "ਗੁਰੂ ਬਾਬਾ ਬਕਾਲੇ।" ਇਹ ਬਚਨ ਕਰਕੇ ਆਪ ਦੀ ਸਮਾਧੀ ਲੱਗ ਗਈ।





# ਸ੍ਰੀ ਗੁਰੂ ਤੇਗ ਬਹਾਦਰ ਜੀ

ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਜਨਮ ਵੈਸਾਖ ਵਦੀ ਪੰਚਵੀਂ ਸੰਮਤ 1678 ਮੁਤਾਬਿਕ ਪਹਿਲੀ ਅਪ੍ਰੈਲ 1621 ਨੂੰ ਮਾਤਾ ਨਾਨਕੀ ਜੀ ਦੀ ਪਵਿੱਤਰ ਕੁਖੋਂ, ਗੁਰੂ ਕੇ ਮਹਿਲ ਅੰਮ੍ਰਿਤਸਰ ਵਿਖੇ ਹੋਇਆ।

ਆਪ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਸਨ। ਇਤਿਹਾਸਕਾਰ ਲਿਖਦੇ ਹਨ ਕਿ ਜਦ ਛੇਵੇਂ ਪਾਤਸ਼ਾਹ ਨੇ ਨਵ-ਜੰਮੇ ਬਾਲਕ ਦੇ ਦਰਸ਼ਨ ਕੀਤੇ ਤਾਂ ਆਪ ਜੀ ਨੇ ਸਿਰ ਝੁਕਾ ਕੇ ਨਮਸ਼ਕਾਰ ਕੀਤੀ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵਿਚ ਲਿਖਿਆ ਹੈ ਕਿ ਉਸ ਸਮੇਂ ਆਪ ਨਾਲ ਹੋਰ ਵੀ ਸੰਗਤ ਸੀ। ਉਨ੍ਹਾਂ ਸਿੱਖ ਸੇਵਕਾਂ ਵਿਚ ਉਨ੍ਹਾਂ ਦਾ ਪਿਆਰਾ ਗੁਰਸਿੱਖ ਬਿਧੀ ਚੰਦ ਵੀ ਸੀ। ਬਿਧੀ ਚੰਦ ਹੈਰਾਨ ਹੋਇਆ ਕਿ ਗੁਰੂ ਸਾਹਿਬ ਨੇ ਤਾਂ ਕਿਸੇ ਅੱਗੇ ਸਿਰ ਨਹੀਂ ਸੀ ਝੁਕਾਇਆ, ਪਰ ਉਨ੍ਹਾਂ ਇਕ ਬਾਲਕ ਨੂੰ ਸਿਰ ਝੁਕਾ ਕੇ ਬੰਦਨਾ ਕੀਤੀ ਹੈ। ਇਸ ਲਈ ਪੁੱਛਣ ਤੋਂ ਨਾ ਰਹਿ ਸਕਿਆ ਅਤੇ ਗੁਰੂ ਜੀ ਅੱਗੇ ਹੱਥ ਜੋੜਕੇ ਕਹਿਣ ਲੱਗਾ, "ਮੀਰੀ ਪੀਰੀ ਦੇ ਮਾਲਕ! ਸੱਚੇ ਪਾਤਸ਼ਾਹ! ਇਹ ਕੀ ਕਾਰਨ ਹੈ ਕਿ ਆਪ ਜੀ ਨੇ ਇਸ ਬਾਲਕ ਨੂੰ ਨਮਸ਼ਕਾਰ ਕੀਤੀ ਹੈ?"

ਤਦ ਗੁਰੂ ਹਰਿਗੋਬਿੰਦ ਸਾਹਿਬ ਜੀ ਕਹਿਣ ਲੱਗੇ, "ਬਿਧੀ ਚੰਦ! ਇਹ ਬਾਲਕ ਵੱਡਾ ਹੋ ਕੇ ਦੀਨਾਂ ਦੀ ਰੱਖਿਆ



ਕਰੇਗਾ ਅਤੇ ਲੋਕਾਈ ਦੇ ਦੁੱਖਾਂ ਨੂੰ ਦੂਰ ਕਰੇਗਾ। ਇਹ ਨਿਰਭੈ ਬਾਲਕ ਜ਼ਾਲਮ ਤੁਰਕਾਂ ਦੀ ਜੜ੍ਹ ਵੀ ਉਖਾੜੇਗਾ।"

ਬਾਲਕ ਦੀ ਇਸ ਅਨੋਖੀ ਸ਼ਕਤੀ ਨੂੰ ਮੁੱਖ ਰੱਖ ਕੇ ਆਪ ਜੀ ਨੇ ਬਾਲਕ ਦਾ ਨਾਂ ਵੀ 'ਤੇਗ਼ ਬਹਾਦਰ' ਰੱਖਿਆ।

ਮਾਤਾ ਨਾਨਕੀ ਦੀ ਕੁੱਖੋਂ ਪੈਦਾ ਹੋਏ ਆਪ ਦੇ ਵੱਡੇ ਭਰਾ ਬਾਬਾ ਅਟੱਲ ਰਾਇ ਸਨ। ਆਪ ਦੋਵੇਂ ਆਪਣੇ ਹਾਣੀਆਂ ਨਾਲ ਖੇਡਿਆ ਕਰਦੇ ਸਨ। ਇਕ ਵਾਰ ਬਾਬਾ ਅਟੱਲ ਰਾਇ ਅਤੇ ਗੁਰੂ ਤੇਗ਼ ਬਹਾਦਰ ਆਪਣੇ ਹਾਣੀਆਂ ਨਾਲ ਲੁਕਣ-ਮੀਚੀ ਖੇਡ ਰਹੇ ਸਨ। ਲੱਭਣ ਦੀ ਜਿਸ ਦੀ ਵਾਰੀ ਆਉਂਦੀ ਉਸ ਨੂੰ ਆਪਣੀ ਵਾਰੀ ਦੇਣੀ ਹੀ ਪੈਂਦੀ ਸੀ। ਇਕ ਦਿਨ ਰਾਤ ਪੈ ਗਈ ਤੇ ਹਨੇਰਾ ਹੋਣ ਕਰਕੇ ਖੇਡ ਬੰਦ ਕਰਨੀ ਪਈ। ਪਰ ਲੱਭਣ ਦੀ ਮੀਟੀ ਮੋਹਣ ਨਾਂ ਦੇ ਇਕ ਬਾਲਕ ਦੇ ਸਿਰ ਰਹਿ ਗਈ। ਅਗਲੇ ਦਿਨ ਦੋਵੇਂ ਭਰਾ ਅਤੇ ਹੋਰ ਬੱਚੇ ਮੋਹਣ ਦੇ ਘਰ ਗਏ ਕਿ ਉਹ ਆ ਕੇ ਉਸ ਦੇ ਸਿਰ ਆਈ ਮੀਟੀ ਦੇਵੇ।

ਜਦ ਸਾਰੇ ਹਾਣੀ ਇਕੱਠੇ ਹੋ ਕੇ ਉਸ ਬਾਲਕ ਦੇ ਘਰ ਗਏ ਤਾਂ ਆਪ ਨੂੰ ਪਤਾ ਲੱਗਾ ਕਿ ਮੋਹਣ ਦੀ ਸੱਪ ਲੜ ਜਾਣ ਕਾਰਨ ਮੌਤ ਹੋ ਗਈ ਹੈ। ਪਰ ਬਾਬਾ ਅਟੱਲ ਨੇ ਉਨ੍ਹਾਂ ਦੇ ਵਰਲਾਪ ਦੀ ਪ੍ਰਵਾਹ ਨਾ ਕੀਤੀ ਅਤੇ ਕਹਿਣ ਲੱਗੇ, "ਇਹ ਜਾਣ-ਬੁੱਝ ਕੇ ਘੇਸ ਮਾਰ ਕੇ ਪਿਆ ਹੈ ਤਾਂਕਿ ਮੀਟੀ ਨਾ ਦੇਣੀ ਪਵੇ। ਮੈਂ ਹੁਣੇ ਹੀ ਇਸਨੂੰ ਸੋਟੀ ਮਾਰ ਕੇ ਦੱਸਦਾ ਹਾਂ ਕਿ ਘੇਸ ਕਿਵੇਂ ਮਾਰੀ ਜਾਂਦੀ ਹੈ।" ਬਾਬਾ ਅਟੱਲ ਰਾਇ ਨੇ ਸੋਟੀ ਫੜ ਕੇ ਜਦ ਮੋਹਣ ਨੂੰ ਜ਼ੋਰ ਨਾਲ ਹਿਲਾਇਆ ਤਾਂ ਉਹ ਉੱਠ ਕੇ ਬੈਠ ਗਿਆ। ਫਿਰ ਸਾਰੇ ਤਾੜੀਆਂ ਮਾਰ ਕੇ ਹੱਸਣ ਲੱਗੇ ਅਤੇ ਕਹਿਣ ਲੱਗੇ, "ਬੱਚੂ ਇਹ ਬਹਾਨੇਬਾਜ਼ੀ ਨਹੀਂ ਚਲਣੀ, ਉੱਠ ਅਤੇ ਆਪਣੀ ਰਾਤ ਵਾਲੀ ਮੀਟੀ ਦੇਵੋ।" ਮੋਹਣ ਉੱਠ ਕੇ ਬਾਹਰ ਆ ਗਿਆ ਅਤੇ ਸਾਰੇ ਬੱਚੇ ਫਿਰ



ਖੇਡਣ ਲੱਗ ਪਏ।

ਗੁਰੂ ਜੀ ਦੀ ਪੜ੍ਹਾਈ ਲਿਖਾਈ ਦਾ ਚੰਗਾ ਪ੍ਰਬੰਧ ਕੀਤਾ ਗਿਆ। ਬਾਬਾ ਬੁੱਢਾ ਜੀ ਪਾਸੋ ਪੜ੍ਹਾਈ ਪੂਰੀ ਕਰਨ ਦੇ ਬਾਅਦ ਗੁਰੂ ਜੀ ਨੂੰ ਭਾਈ ਗੁਰਦਾਸ ਪਾਸ ਹੋਰ ਉਚੇਰੀ ਪੜ੍ਹਾਈ ਲਈ ਭੇਜ ਦਿੱਤਾ ਗਿਆ। ਭਾਈ ਗੁਰਦਾਸ ਜੀ ਇਕ ਉੱਚ ਕੋਟੀ ਦੇ ਵਿਦਵਾਨ ਸਨ। ਆਦਿ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਸਮੇਂ ਉਨ੍ਹਾਂ ਗੁਰੂ ਅਰਜਨ ਦੇਵ ਦੀ ਸਹਾਇਤਾ ਕੀਤੀ ਸੀ। ਆਪ ਇਕ ਉੱਚ ਕੋਟੀ ਦੇ ਕਵੀ ਵੀ ਸਨ। ਇਸ ਲਈ ਉਨ੍ਹਾਂ ਬਾਲ ਗੁਰੂ ਤੇਗ਼ ਬਹਾਦਰ ਜੀ ਨੂੰ ਕਵਿਤਾ ਬਾਰੇ ਵੀ ਗਿਆਨ ਦਿੱਤਾ। ਗੁਰੂ ਸਾਹਿਬ ਦੀ ਗੁਰਬਾਣੀ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਉਹਨਾਂ ਨੇ ਹੋਰ ਰਾਗਾਂ ਵਿਚ ਵੀ ਬਾਣੀ ਲਿਖੀ ਜਿਹੜੀ ਕਿ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਵਿਚ ਮੌਜੂਦ ਨਹੀਂ ਸੀ। ਅੱਜ ਵੀ ਉਹਨਾਂ ਦੀ ਬਾਣੀ ਸਾਰੇ ਵਿਸ਼ਵ ਦਾ ਮਾਰਗ-ਦਰਸ਼ਨ ਕਰਦੀ ਹੈ।

ਭਾਈ ਗੁਰਦਾਸ ਜੀ ਪਾਸੋਂ ਸਿੱਖਿਆ ਪ੍ਰਾਪਤ ਕਰਨ ਦੇ ਬਾਅਦ ਆਪ ਜੀ ਨੂੰ ਰਾਗ ਵਿਦਿਆ ਸਿਖਾਉਣ ਵਾਸਤੇ ਇਕ ਵਿਦਵਾਨ ਰਬਾਬੀ ਨੂੰ ਨਿਯੁਕਤ ਕਰ ਦਿੱਤਾ ਗਿਆ। ਰਾਗ ਵਿਦਿਆ ਗੁਰਬਾਣੀ ਦਾ ਇਕ ਅਟੁੱਟ ਅੰਗ ਬਣ ਗਈ ਸੀ। ਇਸ ਲਈ ਗੁਰੂ ਘਰ ਦੇ ਸਾਰੇ ਸਾਹਿਬਜ਼ਾਦਿਆਂ ਨੂੰ ਰਾਗ ਵਿਦਿਆ ਵਿਚ ਨਿਪੁੰਨ ਬਣਾਇਆ ਜਾਂਦਾ ਸੀ। ਗੁਰੂ ਤੇਗ਼ ਬਹਾਦਰ ਜੀ ਵੀ ਰਾਗ ਵਿਦਿਆ ਵਿਚ ਛੇਤੀ ਹੀ ਨਿਪੁੰਨ ਹੋ ਗਏ। ਇਨ੍ਹਾਂ ਪੜ੍ਹਾਈਆਂ ਦੇ ਨਾਲ ਨਾਲ ਆਪ ਜੀ ਨੂੰ ਸ਼ਸਤਰ ਵਿਦਿਆ ਦੀ ਬਾਕਾਇਦਾ ਸਿਖਲਾਈ ਦਿੱਤੀ ਜਾਂਦੀ ਸੀ।

ਜਦ ਗੁਰੂ ਹਰਿਗੋਬਿੰਦ ਸਾਹਿਬ ਕਰਤਾਰਪੁਰ ਰਹਿ ਰਹੇ ਸਨ ਤਾਂ ਏਥੋਂ ਦੇ ਰਹਿਣ ਵਾਲੇ ਇਕ ਗੁਰਸਿੱਖ, ਭਾਈ ਲਾਲ ਚੰਦ ਦਾ ਗੁਰੂ ਹਰਿਗੋਬਿੰਦ ਸਾਹਿਬ ਨਾਲ ਬਹੁਤ ਪਿਆਰ ਹੋ ਗਿਆ। ਉਹ ਅਤੇ ਉਸਦਾ ਪਰਿਵਾਰ ਗੁਰੂ ਘਰ ਦੀ ਤਨ



ਮਨ ਨਾਲ ਸੇਵਾ ਕਰਦੇ ਸਨ। (ਗੁਰੂ) ਤੇਗ਼ ਬਹਾਦਰ ਜੀ ਵੀ ਉਸ ਸਮੇਂ ਜਵਾਨ ਹੋ ਰਹੇ ਸਨ। ਉਹ ਆਪਣੇ ਪਿਤਾ ਵਾਂਗ ਛੋਟੀ ਉਮਰ ਵਿਚ ਹੀ ਲੰਮਾ ਕੱਦ ਕੱਢ ਰਹੇ ਸਨ। ਭਾਈ ਲਾਲ ਚੰਦ ਦੀ ਵੀ ਇਕ ਸਪੁੱਤਰੀ ਬੀਬੀ ਗੁਜਰੀ (ਗੁਰੂ) ਤੇਗ਼ ਬਹਾਦਰ ਦੀ ਆਯੂ ਦੀ ਸੀ। ਜਦ ਲਾਲ ਚੰਦ ਨੇ ਆਪਣੀ ਧੀ ਦੇ ਸਾਕ ਬਾਰੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਉਨ੍ਹਾਂ ਦੀ ਇਸ ਬੇਨਤੀ ਨੂੰ ਪ੍ਰਵਾਨ ਕਰ ਲਿਆ ਅਤੇ ਸਾਕ ਪੱਕਾ ਹੋ ਗਿਆ। ਏਥੇ ਰਹਿੰਦਿਆਂ ਹੀ ਈਸਵੀ ਸੰਨ 1632 ਵਿਚ (ਗੁਰੂ) ਤੇਗ਼ ਬਹਾਦਰ ਜੀ ਦਾ ਵਿਆਹ ਹੋ ਗਿਆ। ਇਹ ਵਿਆਹ ਬੜੀ ਧੂਮ-ਧਾਮ ਨਾਲ ਹੋਇਆ ਅਤੇ ਹਜ਼ਾਰਾਂ ਸਿੱਖ ਅਤੇ ਗੁਰੂ ਪ੍ਰੇਮੀ ਇਸ ਖੁਸ਼ੀ ਦੇ ਮੌਕੇ 'ਤੇ ਪੁੱਜੇ। ਇਸ ਵਿਆਹ ਦੀ ਖੁਸ਼ੀ ਵਿਚ ਗੁਰੂ ਸਾਹਿਬ ਨੇ ਉਸ ਸਾਲ ਦੀ ਵਿਸਾਖੀ ਕਰਤਾਰਪੁਰ ਵਿਖੇ ਹੀ ਮਨਾਉਣ ਦਾ ਆਦੇਸ਼ ਦਿੱਤਾ। ਸੰਗਤਾਂ ਦੂਰੋਂ-ਦੂਰੋਂ ਕਰਤਾਰਪੁਰ ਵਿਖੇ ਪੁੱਜਣ ਲੱਗੀਆਂ। ਉਸ ਸਾਲ ਵਿਸਾਖੀ ਦੀਆਂ ਰੌਣਕਾਂ ਵੇਖਣ ਹੀ ਵਾਲੀਆਂ ਸਨ। ਇਸ ਮੌਕੇ 'ਤੇ ਸਿੱਖ ਸੇਵਕ ਕਈ ਪ੍ਰਕਾਰ ਦੀਆਂ ਸੁਗਾਤਾਂ ਲੈ ਕੇ ਹਾਜ਼ਰ ਹੋਏ। ਸੈਂਕੜੇ ਘੋੜੇ ਅਤੇ ਹਥਿਆਰ ਦਰਬਾਰ ਵਿਚ ਚੜ੍ਹਾਏ ਗਏ। ਮਾਇਆ ਦਾ ਵੀ ਕੋਈ ਅੰਤ ਨਹੀਂ ਸੀ।

ਭੱਟ ਵਹੀਆਂ ਅਨੁਸਾਰ 11 ਅਗਸਤ 1664 ਈ: ਨੂੰ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਅੰਤਮ ਆਦੇਸ਼ ਅਨੁਸਾਰ ਇਕ ਸਿੱਖ ਸੰਗਤ (ਗੁਰੂ) ਤੇਗ਼ ਬਹਾਦਰ ਨੂੰ ਗੁਰਿਆਈ ਤਿਲਕ ਲਾਉਣ ਲਈ ਬਕਾਲੇ ਪਹੁੰਚੀ।

ਗੁਰਿਆਈ ਦੀ ਇਸ ਘਟਨਾ ਤੋਂ ਦੋ ਮਹੀਨੇ ਬਾਅਦ 9 ਅਕਤੂਬਰ 1664 ਈਸਵੀ ਨੂੰ ਇਕ ਸ਼ਰਧਾਲੂ ਸਿੱਖ ਮੱਖਣ ਸ਼ਾਹ ਲੁਬਾਣਾ ਗੁਰੂ ਸਾਹਿਬ ਦੀ ਹਜ਼ੂਰੀ ਵਿਚ 500 ਮੋਹਰਾਂ ਭੇਂਟ ਕਰਨ ਵਾਸਤੇ ਲਿਆਇਆ। ਸੂਰਤ ਦੀ ਬੰਦਰਗਾਹ 'ਤੇ ਉਸਦਾ ਸਮੁੰਦਰੀ ਬੇੜਾ ਗੁਰੂ ਸਾਹਿਬ ਦੀ ਕ੍ਰਿਪਾ ਨਾਲ ਡੁੱਬਣ ਤੋਂ ਬਚ ਗਿਆ ਸੀ। ਇਸ ਲਈ ਸ਼ੁਕਰਾਨੇ ਵਜੋਂ ਉਹ ਇਹ ਮੋਹਰਾਂ ਭੇਂਟ ਕਰਨ ਵਾਸਤੇ ਆਇਆ ਸੀ। ਪਰ ਜਦੋਂ ਉਹ ਬਾਬੇ ਬਕਾਲੇ ਪੁੱਜਿਆ ਤਾਂ 22 ਮੰਜੀਆਂ ਵੇਖ ਕੇ ਬਹੁਤ





ਹੈਰਾਨ ਹੋਇਆ। ਉਸਨੇ ਇਕ ਤਜਵੀਜ਼ ਸੋਚੀ ਅਤੇ ਹਰ ਅਖਾਉਤੀ ਗੁਰੂ ਅੱਗੇ ਦੋ-ਦੋ ਮੋਹਰਾਂ ਰੱਖੀ ਗਿਆ। ਉਸ ਨੇ ਇਹ ਸੋਚਿਆ ਕਿ ਜਿਹੜਾ ਅਸਲੀ ਗੁਰੂ ਹੋਵੇਗਾ ਉਹ ਆਪੇ ਬਾਕੀ ਰਕਮ ਮੰਗ ਲਵੇਗਾ। ਪਰ ਕਿਸੇ ਨੇ ਵੀ ਉਸ ਤੋਂ ਬਾਕੀ ਰਕਮ ਨਾ ਮੰਗੀ। ਅਖ਼ੀਰ ਉਸ ਨੂੰ ਪਤਾ ਲੱਗਾ ਕਿ ਏਥੇ ਗੁਰੂ ਹਰਿਗੋਬਿੰਦ ਸਾਹਿਬ ਦੇ ਛੋਟੇ ਸਾਹਿਬਜ਼ਾਦੇ ਬਾਬਾ ਤੇਗ਼ ਬਹਾਦਰ ਜੀ ਰਹਿੰਦੇ ਹਨ, ਉਹ ਆਪਣੇ ਘਰ ਵਿਚ ਹੀ ਭਗਤੀ ਕਰਦੇ ਹਨ ਅਤੇ ਸੰਗਤਾਂ ਨੂੰ ਮਿਲਦੇ ਹਨ। ਉਨ੍ਹਾਂ ਨੇ ਗੁਰੂ ਕਹਾਉਣ ਲਈ ਮੰਜੀ ਨਹੀਂ ਲਾਈ ਹੈ। ਮੱਖਣ ਸ਼ਾਹ ਲੁਬਾਣਾ ਗੁਰੂ ਘਰ ਵੀ ਪੁੱਜਾ ਅਤੇ ਉਸਨੇ ਦੋ ਮੋਹਰਾਂ ਗੁਰੂ ਜੀ ਅੱਗੇ ਰੱਖੀਆਂ। ਜਦ ਉਹ ਮੁੜਨ ਲੱਗਾ ਗੁਰੂ ਸਾਹਿਬ ਨੇ ਬਾਕੀ ਦੀਆਂ ਮੋਹਰਾਂ ਵੀ ਮੰਗੀਆਂ। ਹੁਣ ਮੱਖਣ ਸ਼ਾਹ ਲੁਬਾਣੇ ਨੂੰ ਪੂਰਾ ਯਕੀਨ ਹੋ ਗਿਆ ਕਿ ਅਸਲੀ ਗੁਰੂ ਇਹ ਹੀ ਹੈ। ਉਸ ਪਾਸੋਂ ਰਿਹਾ ਨਾ ਗਿਆ ਤੇ ਉਸ ਝੱਟ ਕੋਠੇ ਉਤੇ ਚੜ੍ਹ ਕੇ ਪੱਲਾ ਫੇਰ ਦਿੱਤਾ ਅਤੇ ਬੜੀ ਉੱਚੀ-ਉੱਚੀ ਰੌਲਾ ਪਾਉਣ ਲੱਗਾ 'ਗੁਰੂ ਲਾਧੋ ਰੇ, ਗੁਰੂ ਲਾਧੋ ਰੇ'।

ਗੁਰੂ ਤੇਗ਼ ਬਹਾਦਰ ਸਾਹਿਬ ਨੇ ਬਾਬਾ ਬਕਾਲਾ ਵਿਖੇ ਲਗਭਗ ਵੀਹ ਸਾਲ ਗੁਜ਼ਾਰੇ ਸਨ। ਗੁਰੂ ਬਣਨ ਉਪਰੰਤ ਉਨ੍ਹਾਂ ਨੇ ਹੁਣ ਆਪਣੀ ਜ਼ਿੰਮੇਵਾਰੀ ਅਨੁਭਵ ਕੀਤੀ ਅਤੇ ਪ੍ਰਚਾਰ ਵਾਸਤੇ ਨਿਕਲ ਤੁਰੇ। ਸਭ ਤੋਂ ਪਹਿਲਾਂ ਉਹ ਪਿੰਡਾਂ ਵਿਚੋਂ ਦੀ ਹੁੰਦੇ ਹੋਏ ਅੰਮ੍ਰਿਤਸਰ ਪੁੱਜੇ।

ਦਰਬਾਰ ਸਾਹਿਬ ਪੁੱਜ ਕੇ ਗੁਰੂ ਜੀ ਨੇ ਬਾਕੀ ਸੰਗਤਾਂ ਦੇ ਨਾਲ ਪਵਿੱਤਰ ਸਰੋਵਰ ਵਿਚ ਇਸ਼ਨਾਨ ਕੀਤਾ ਅਤੇ ਫਿਰ ਸੰਗਤਾਂ ਸਮੇਤ ਹਰਿਮੰਦਰ ਸਾਹਿਬ ਵਿਖੇ ਮੱਥਾ ਟੇਕਣ ਲਈ ਚਲ ਪਏ। ਜਦ ਬਾਬਾ ਹਰਿ ਜੀ ਨੂੰ ਇਹ ਪਤਾ ਲੱਗਾ ਕਿ ਗੁਰੂ ਤੇਗ਼ ਬਹਾਦਰ ਸੈਂਕੜੇ ਸਿੱਖਾਂ ਦੇ ਨਾਲ ਹਰਿਮੰਦਰ ਸਾਹਿਬ ਆ ਰਹੇ ਹਨ ਤਾਂ ਉਹ ਬਹੁਤ ਡਰ ਗਿਆ। ਉਸ ਨੇ ਸੋਚਿਆ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਬਾਬਾ ਧੀਰ ਮੱਲ ਨੂੰ ਬਕਾਲੇ ਵਿਚੋਂ ਭਜਾ ਦਿੱਤਾ ਸੀ, ਇਸ ਤਰ੍ਹਾਂ ਉਸ ਨੂੰ ਵੀ ਦਰਬਾਰ ਸਾਹਿਬ ਵਿਚੋਂ ਭਜਾ ਦੇਣਗੇ। ਇਸ ਲਈ ਉਸ ਆਪਣੇ ਮਸੰਦਾਂ ਨੂੰ ਹੁਕਮ ਦਿੱਤਾ ਕਿ ਉਹ ਦਰਬਾਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਦੇਣ।





ਜਦ ਸ਼ਾਮ ਹੋ ਗਈ ਤਾਂ ਗੁਰੂ ਸਾਹਿਬ ਇਕ ਸਿੱਖ ਦੀ ਬੇਨਤੀ 'ਤੇ ਪਿੰਡ ਵੱਲੇ ਚੱਲ ਪਏ। ਪਿੰਡ ਵੱਲਾ ਸ੍ਰੀ ਅੰਮ੍ਰਿਤਸਰ ਦੇ ਉਤਰ ਵੱਲ 4 ਮੀਲ ਦੂਰ ਹੈ।

ਇਕ ਮਾਈ 'ਹਰੋ' ਗੁਰੂ ਘਰ ਦੀ ਬਹੁਤ ਪ੍ਰੇਮਣ ਸੀ। ਉਸ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਸੰਗਤਾਂ ਸਮੇਤ ਉਸ ਦੇ ਕੋਠੇ ਵਿਚ ਬਿਰਾਜਣ। ਗੁਰੂ ਜੀ ਨੇ ਉਸ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਉਸ ਦੇ ਘਰ ਚਲੇ ਗਏ।

ਜਦ ਅੰਮ੍ਰਿਤਸਰ ਦੀਆਂ ਮਾਈਆਂ ਨੂੰ ਇਹ ਪਤਾ ਲੱਗਾ ਕਿ ਦਰਬਾਰ ਸਾਹਿਬ ਦੇ ਪੁਜਾਰੀਆਂ ਨੇ ਹਰਿਮੰਦਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਲਏ ਸਨ ਤਾਂ ਉਨ੍ਹਾਂ ਨੂੰ ਬੜਾ ਦੁੱਖ ਹੋਇਆ।

ਸ਼ਹਿਰ ਦੀਆਂ ਮਾਈਆਂ ਇਕੱਠੀਆਂ ਹੋ ਕੇ ਵੱਲੇ ਪੁਜੀਆਂ। ਗੁਰੂ ਜੀ ਉਸ ਸਮੇਂ ਮਾਈ ਹਰੋ ਦੇ ਘਰ ਬਿਰਾਜਮਾਨ ਸਨ। ਮਾਈਆਂ ਆਪਣੇ ਨਾਲ ਕਈ ਪ੍ਰਕਾਰ ਦੀ ਸਮੱਗਰੀ ਅਤੇ ਭੇਟਾਵਾਂ ਲੈ ਕੇ ਆਈਆਂ ਸਨ। ਉਨ੍ਹਾਂ ਨੇ ਗੁਰੂ ਜੀ ਨੂੰ ਮੱਥਾ ਟੇਕਿਆ ਅਤੇ ਬੇਨਤੀ ਕੀਤੀ, 'ਮਹਾਰਾਜ! ਮਸੰਦਾਂ ਨੇ ਬਹੁਤ ਬੁਰਾ ਕੀਤਾ ਹੈ, ਇਸ ਵਿਚ ਅੰਮ੍ਰਿਤਸਰ ਵਾਸੀਆਂ ਦਾ ਕੋਈ ਕਸੂਰ ਨਹੀਂ। ਸਾਨੂੰ ਖਿਮਾਂ ਕਰੋ ਅਤੇ ਸਾਡੀਆਂ ਤੁੱਛ ਭੇਟਾਵਾਂ ਕਬੂਲ ਕਰੋ।" ਗੁਰੂ ਜੀ ਮਾਈਆਂ ਦੀ ਇਸ ਸੇਵਾ 'ਤੇ ਬਹੁਤ ਖੁਸ਼ ਹੋਏ ਤੇ ਉਨ੍ਹਾਂ ਨੇ ਮਾਈਆਂ ਨੂੰ ਇਹ ਵਰ ਦਿੱਤਾ, *"ਮਾਈਆਂ ਰੱਬ ਰਜਾਈਆਂ, ਭਗਤੀ ਲਾਈਆਂ।"*

ਉਸ ਤੋਂ ਬਾਅਦ ਮਾਤਾ ਕ੍ਰਿਸ਼ਨ ਕੌਰ ਦੇ ਬੁਲਾਵੇ ਤੇ ਆਪ ਕੀਰਤਪੁਰ ਪਹੁੰਚ ਗਏ। ਓਥੇ ਕੁਝ ਸਮਾਂ ਰਹੇ, ਫਿਰ ਗੁਰੂ ਜੀ ਨੇ 500 ਰੁਪਏ ਦੇ ਕੇ ਮਾਖੋਵਾਲ ਦਾ ਪਟਾ ਮਾਤਾ ਨਾਨਕੀ ਦੇ ਨਾਂ ਕਰਵਾ ਲਿਆ। ਗੁਰੂ ਜੀ ਇਹ ਜ਼ਮੀਨ ਪ੍ਰਾਪਤ ਕਰਕੇ ਸੰਤੁਸ਼ਟ ਹੋ ਗਏ। ਉਹ ਨਹੀਂ ਚਾਹੁੰਦੇ ਕਿ ਕੀਰਤਪੁਰ ਵਿਚ ਰਹਿ ਕੇ ਆਪਣੇ ਭਰਾਵਾਂ ਨਾਲ ਨਿੱਤ ਦਾ ਵੈਰ ਸਹੇੜੀ ਰੱਖਣ।

ਖਰੀਦੇ ਹੋਏ ਥਾਂ ਦਾ ਸਰਵੇਖਣ ਕਰਕੇ ਗੁਰੂ ਜੀ ਨੇ ਨਵੇਂ ਨਗਰ ਦੀ ਨੀਂਹ 19 ਜੂਨ 1665 ਨੂੰ ਰੱਖਣ ਦਾ ਫੈਸਲਾ ਕੀਤਾ। ਨੀਂਹ ਰੱਖਣ ਦੀ ਰਸਮ ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੇ ਆਪਣੇ ਕਰ ਕਮਲਾਂ ਨਾਲ ਰੱਖੀ। ਨਗਰ ਦਾ ਨਾਂ ਮਾਤਾ ਨਾਨਕੀ ਜੀ ਦੇ ਨਾਂ 'ਤੇ 'ਚੱਕ ਨਾਨਕੀ' ਰਖਿਆ ਗਿਆ। ਇਸ ਪਿੰਡ ਨੂੰ ਪਹਿਲਾਂ ਮਾਖੋਵਾਲ





ਹੀ ਕਹਿੰਦੇ ਸਨ।

ਨਗਰ ਵਾਸੀਆਂ ਨੂੰ ਵੀ ਉਪਦੇਸ਼ ਦੇ ਕੇ ਗੁਰੂ ਜੀ ਆਪਣੇ ਪਰਿਵਾਰ ਅਤੇ ਹੋਰ ਸ਼ਰਧਾਲੂ ਸਿੱਖਾਂ ਸਹਿਤ ਮਾਲਵੇ ਦੇਸ਼ ਵੱਲ ਚੱਲ ਪਏ।

ਗੁਰੂ ਜੀ ਪਿੰਡਾਂ ਵਿਚ ਸਿੱਖੀ ਦਾ ਨਾਮ ਦਾਨ ਦਿੰਦੇ ਹੋਏ ਸੈਫ਼ਾਬਾਦ ਪੁੱਜੇ। ਇਸ ਸਥਾਨ ਨੂੰ ਅੱਜ–ਕੱਲ੍ਹ ਬਹਾਦਰਗੜ੍ਹ ਦਾ ਕਿਲ੍ਹਾ ਕਹਿੰਦੇ ਹਨ। ਇਸ ਨਗਰ ਨੂੰ ਸੈਫ਼ਾਬਾਦ ਇਸ ਕਰਕੇ ਕਿਹਾ ਜਾਂਦਾ ਸੀ ਕਿਉਂਕਿ ਇਸ ਨੂੰ ਵਸਾਉਣ ਵਾਲਾ ਨਵਾਬ ਸੈਫ਼ ਖਾਂ ਸੀ। ਉਹ ਪੀਰ ਭੀਖ਼ਣ ਸ਼ਾਹ ਦਾ ਸ਼ਰਧਾਲੂ ਬਣ ਗਿਆ ਅਤੇ ਉਨ੍ਹਾਂ ਦੀ ਸਿੱਖਿਆ ਕਰਕੇ ਹੀ ਉਹ ਗੁਰੂ ਨਾਨਕ ਦੇਵ ਜੀ ਵਾਸਤੇ ਵੀ ਬੜੀ ਸ਼ਰਧਾ ਰੱਖਦਾ ਸੀ।

ਜਦ ਗੁਰੂ ਤੇਗ਼ ਬਹਾਦਰ ਜੀ ਉਸਨੂੰ ਮਿਲਣ ਵਾਸਤੇ ਸੈਫ਼ਾਬਾਦ ਪੁੱਜੇ ਤਾਂ ਨਵਾਬ ਸੈਫ਼ ਖਾਂ ਆਪ ਗੁਰੂ ਜੀ ਨੂੰ ਮਿਲਣ ਵਾਸਤੇ ਬਾਹਰ ਆਇਆ। ਗੁਰੂ ਜੀ ਨੇ ਉਸ ਦੇ ਬਾਗ਼ ਵਿਚ ਡੇਰਾ ਲਾਇਆ। ਸੈਫ਼ ਖਾਂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ।

ਸੈਫ਼ ਖਾਂ ਨੇ ਗੁਰੂ ਜੀ ਦੀ ਸਵਾਰੀ ਲਈ ਇਕ ਸੁੰਦਰ ਘੋੜਾ ਭੇਂਟ ਕੀਤਾ। ਮਾਤਾ ਗੁਜਰੀ ਅਤੇ ਮਾਤਾ ਨਾਨਕੀ ਜੀ ਦੀ ਸਵਾਰੀ ਵਾਸਤੇ ਇਕ ਸੁੰਦਰ ਰੱਥ ਬਣਵਾਇਆ। ਗੁਰੂ ਜੀ ਉਸ ਪਾਸ ਨੌਂ ਦਿਨ ਠਹਿਰੇ। ਨਵਾਬ ਸੈਫ਼ ਖਾਂ ਹਰ ਵੇਲੇ ਗੁਰੂ ਜੀ ਪਾਸ ਬੈਠਾ ਰਹਿੰਦਾ ਅਤੇ ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕਰਦਾ ਰਹਿੰਦਾ। ਭਾਰਤ ਦੇ ਵੱਖ–ਵੱਖ ਸ਼ਹਿਰਾਂ ਵਿਚ ਹੁੰਦੇ ਹੋਏ ਗੁਰੂ ਜੀ ਪਟਨਾ ਪੁੱਜੇ, ਏਥੇ ਉਨ੍ਹਾਂ ਆਪਣੇ ਪਰਿਵਾਰ ਨੂੰ ਟਿਕਾ ਦਿੱਤਾ।

ਅਕਤੂਬਰ 1666 ਈਸਵੀਂ ਨੂੰ ਗੁਰੂ ਤੇਗ਼ ਬਹਾਦਰ ਜੀ ਢਾਕੇ ਵੱਲ ਰਵਾਨਾ ਹੋ ਗਏ। ਗੁਰੂ ਸਾਹਿਬ ਦੇ ਕੀਰਤਨੀਏ ਅਤੇ ਹੋਰ ਸਿੱਖ ਆਪ ਜੀ ਦੇ ਨਾਲ ਗਏ। ਸੰਗਤਾਂ ਨੂੰ ਨਿਹਾਲ ਕਰਦੇ ਹੋਏ ਆਪ ਢਾਕਾ ਸ਼ਹਿਰ ਵਿਖੇ ਪਹੁੰਚ ਗਏ।

ਮਸੰਦ ਬਲਾਕੀ ਦਾਸ ਨੇ ਗੁਰੂ ਜੀ ਵਾਸਤੇ ਇਕ ਸੁੰਦਰ ਪਲੰਘ ਬਣਵਾ ਕੇ ਰੱਖਿਆ ਹੋਇਆ ਸੀ। ਬਲਾਕੀ ਦਾਸ





ਗੁਰੂ ਜੀ ਨੂੰ ਆਪਣੇ ਘਰ ਲੈ ਗਿਆ ਅਤੇ ਉਸ ਪਲੰਘ ਉਤੇ ਹੀ ਗੁਰੂ ਜੀ ਦਾ ਆਸਣ ਕਰਵਾਇਆ। ਗੁਰੂ ਜੀ ਦੇ ਦੂਸਰੇ ਸਾਥੀਆਂ ਅਤੇ ਗੁਰਸਿੱਖਾਂ ਦੀ ਇਕ ਵੱਖਰੇ ਮਕਾਨ ਵਿਚ ਰਿਹਾਇਸ਼ ਦਾ ਪ੍ਰਬੰਧ ਕਰ ਦਿੱਤਾ। ਬਲਾਕੀ ਦਾਸ ਦੀ ਮਾਤਾ ਨੇ ਆਪਣੇ ਹੱਥਾਂ ਨਾਲ ਕੱਤ ਕੇ ਗੁਰੂ ਜੀ ਵਾਸਤੇ ਇਕ ਚੋਲਾ ਤਿਆਰ ਕੀਤਾ ਹੋਇਆ ਸੀ। ਗੁਰੂ ਜੀ ਉਨ੍ਹਾਂ ਦੇ ਘਰ ਠਹਿਰੇ ਤਾਂ ਮਾਈ ਜੀ ਨੇ ਉਨ੍ਹਾਂ ਨੂੰ ਇਹ ਚੋਲਾ ਅਰਪਣ ਕੀਤਾ। ਗੁਰੂ ਜੀ ਨੇ ਬੜੇ ਸਤਿਕਾਰ ਨਾਲ ਉਸ ਚੋਲੇ ਨੂੰ ਪਹਿਨਿਆ ਅਤੇ ਮਾਈ ਜੀ ਨੂੰ ਨਾਮ ਦਾਨ ਬਖਸ਼ਿਆ। ਗੁਰੂ ਜੀ ਕਾਫੀ ਦਿਨ ਭਾਈ ਬਲਾਕੀ ਦਾਸ ਦੇ ਘਰ ਠਹਿਰੇ।

ਇਕ ਵਾਰ ਬਲਾਕੀ ਦਾਸ ਮਸੰਦ ਦੇ ਮਾਤਾ ਜੀ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਉਨ੍ਹਾਂ ਨੇ ਗੁਰੂ ਸਾਹਿਬ ਦੀ ਇਕ ਤਸਵੀਰ ਕਲਾਕਾਰ ਤੋਂ ਬਣਵਾ ਕੇ ਆਪਣੇ ਪਾਸ ਰੱਖਣੀ ਹੈ। ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਗੁਰਮੰਤਰ ਦਾ ਜਾਪ ਕਰਨ ਨਾਲ ਹੀ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ। ਪਰ ਮਾਤਾ ਜੀ ਆਪਣੀ ਜ਼ਿੱਦ 'ਤੇ ਅੜੇ ਰਹੇ। ਬਲਾਕੀ ਦਾਸ ਬੜੇ ਰਸੂਖ ਵਾਲਾ ਬੰਦਾ ਸੀ ਉਸ ਨੇ ਇਕ ਚੰਗੇ ਕਲਾਕਾਰ ਨੂੰ ਤਸਵੀਰ ਬਣਾਉਣ ਵਾਸਤੇ ਸੱਦਿਆ। ਕਲਾਕਾਰ ਆ ਕੇ ਤਸਵੀਰ ਬਣਾਉਣ ਲੱਗ ਗਿਆ। ਉਹ ਤਸਵੀਰ ਬਣਾਉਂਦਾ ਗਿਆ। ਗੁਰੂ ਜੀ ਦੇ ਸਰੀਰ ਦੇ ਸਾਰੇ ਅੰਗ ਉਸ ਠੀਕ-ਠਾਕ ਬਣਾ ਲਏ, ਪਰ ਜਦ ਗੁਰੂ ਜੀ ਦੇ ਚਿਹਰੇ ਵੱਲ ਵੇਖੇ ਤਾਂ ਉਸਦਾ ਬੁਰਸ਼ ਹੀ ਨਾ ਚੱਲੇ। ਉਹ ਗੁਰੂ ਸਾਹਿਬ ਦੇ ਚਿਹਰੇ ਦੇ ਜਲਾਲ ਦੀ ਤਾਬ ਹੀ ਨਾ ਝੱਲ ਸਕੇ। ਉਸ ਬਹੁਤ ਯਤਨ ਕੀਤੇ ਪਰ ਬੁਰਸ਼ ਉਸਦਾ ਸਾਥ ਨਾ ਦੇਵੇ। ਆਖਰ ਗੁਰੂ ਸਾਹਿਬ ਨੇ ਉਸਦੇ ਹੱਥੋਂ ਬੁਰਸ਼ ਫੜ ਲਿਆ ਅਤੇ ਆਪਣਾ ਚਿਹਰਾ ਆਪ ਬਣਾਇਆ। ਫਿਰ ਉਹ ਤਸਵੀਰ ਗੁਰੂ ਜੀ ਨੇ ਆਪਣੇ ਹੱਥੀਂ ਮਾਈ ਜੀ ਨੂੰ ਦੇ ਦਿੱਤੀ। ਮਾਤਾ ਜੀ ਉਹ ਤਸਵੀਰ ਪ੍ਰਾਪਤ ਕਰਕੇ ਬਹੁਤ ਪ੍ਰਸੰਨ ਹੋਈ।

ਇਸ ਤਸਵੀਰ ਬਾਰੇ ਦੱਸਿਆ ਜਾਂਦਾ ਹੈ ਕਿ ਜਿਥੇ ਜਿਥੇ ਗੁਰੂ ਸਾਹਿਬ ਦੇ ਬੁਰਸ਼ ਲੱਗੇ ਓਨੀ ਤਸਵੀਰ ਹਾਲੇ ਵੀ ਉਸੇ ਤਰ੍ਹਾਂ ਚਮਕਦੀ ਹੈ ਪਰ ਬਾਕੀ ਦਾ ਭਾਗ ਬਹੁਤ ਫ਼ਿਕਾ ਪੈ ਗਿਆ ਹੈ।

ਉਨ੍ਹਾਂ ਦਿਨਾਂ ਵਿਚ ਕਾਮਰੂਪ ਦਾ ਰਾਜਾ ਚਕਰਧਵਜ ਕਈ ਸਾਲਾਂ ਤੋਂ ਦਿੱਲੀ ਸਰਕਾਰ ਦੀ ਈਨ ਨੂੰ ਨਹੀਂ ਸੀ ਮੰਨ ਰਿਹਾ। ਉਸ ਰਾਜੇ ਨੂੰ ਆਪਣੇ ਅਧੀਨ ਕਰਨ ਹਿਤ ਔਰੰਗਜ਼ੇਬ ਨੇ ਮਿਰਜ਼ਾ ਜੈ ਸਿੰਘ ਦੇ ਪੁੱਤਰ ਰਾਜਾ ਰਾਮ ਸਿੰਘ ਨੂੰ





ਕਾਮਰੂਪ ਉਤੇ ਹਮਲਾ ਕਰਨ ਦਾ ਆਦੇਸ਼ ਦਿੱਤਾ।

ਕਾਮਰੂਪ ਦਾ ਦੇਸ਼ ਜਾਦੂਗਰਨੀਆਂ ਦਾ ਗੜ੍ਹ ਮੰਨਿਆ ਜਾਂਦਾ ਸੀ। ਜਾਦੂਗਰਨੀਆਂ ਤੋਂ ਆਪਣੇ ਬਚਾਅ ਲਈ ਰਾਜਾ ਰਾਮ ਸਿੰਘ ਨੇ ਗੁਰੂ ਤੇਗ਼ ਬਹਾਦਰ ਜੀ ਦੀ ਮਦਦ ਲੈਣੀ ਚਾਹੀ।

ਰਾਜੇ ਦੀ ਬੇਨਤੀ ਪ੍ਰਵਾਨ ਕਰਕੇ ਗੁਰੂ ਜੀ ਰਾਜੇ ਦੇ ਅਹਿਲਕਾਰਾਂ ਨਾਲ ਰਾਜਾ ਰਾਮ ਸਿੰਘ ਨੂੰ ਜਾ ਮਿਲੇ। ਗੁਰੂ ਜੀ ਨੇ ਆਪਣਾ ਡੇਰਾ ਬ੍ਰਹਮਪੁਤਰ ਨਦੀ ਦੇ ਕੰਢੇ ਉਸ ਅਸਥਾਨ 'ਤੇ ਜਾ ਕੀਤਾ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਪਹਿਲੀ ਯਾਤਰਾ ਸਮੇਂ ਇਥੇ ਪੁੱਜ ਕੇ ਕਾਮਰੂਪ ਦੀਆਂ ਜਾਦੂਗਰਨੀਆਂ ਨੂੰ ਸਿੱਧੇ ਰਾਹ ਪਾਇਆ ਸੀ। ਆਸਾਮ ਦੇ ਰਾਜੇ ਨੂੰ ਜਦ ਪਤਾ ਲੱਗਾ ਕਿ ਦਿੱਲੀ ਤੋਂ ਸ਼ਾਹੀ ਫ਼ੌਜ ਉਸਦੇ ਦੇਸ਼ ਉਤੇ ਚੜ੍ਹਾਈ ਕਰਕੇ ਬ੍ਰਹਮਪੁਤਰ ਦਰਿਆ ਤੋਂ ਪਾਰ ਆ ਉਤਰੀ ਹੈ ਤਾਂ ਉਸ ਆਪਣੀ ਇਕ ਧੋਬਣ ਨਾਮੀ ਜਾਦੂਗਰਨੀ ਮੰਗਵਾਈ। ਪਹਿਲਾਂ ਇਸ ਨੇ ਸ਼ਾਹੀ ਫ਼ੌਜ ਨੂੰ ਨੁਕਸਾਨ ਪਹੁੰਚਾਣ ਲਈ ਬ੍ਰਹਮਪੁਤਰ ਨਦੀ ਵਿਚ ਹੜ੍ਹ ਲੈ ਆਂਦਾ। ਪਰ ਗੁਰੂ ਸਾਹਿਬ ਨੇ ਰਾਜਾ ਰਾਮ ਸਿੰਘ ਨੂੰ ਪਹਿਲਾਂ ਹੀ ਦੱਸ ਦਿੱਤਾ ਸੀ ਕਿ ਧੋਬਣ ਜਾਦੂਗਰਨੀ ਦਰਿਆ ਦੇ ਪਾਣੀ ਦਾ ਵਹਿਣ ਬਦਲ ਕੇ ਫ਼ੌਜ ਨੂੰ ਡੋਬ ਦੇਵੇਗੀ। ਇਸ ਲਈ ਫ਼ੌਜ ਨੂੰ ਪਿਛੇ ਹਟਾ ਲੈਣਾ ਚਾਹੀਦਾ ਹੈ।

ਧੋਬਣ ਜਾਦੂਗਰਨੀ ਨੇ ਤਿੰਨ ਹਮਲੇ ਕੀਤੇ। ਦੂਜਾ ਹਮਲਾ ਉਸਨੇ ਇੱਕ ਪੱਥਰ ਦੀ ਸਿੱਲ ਜਾਦੂ ਦੀ ਸ਼ਕਤੀ ਨਾਲ ਉਡਾ ਕੇ ਗੁਰੂ ਸਾਹਿਬ ਵੱਲ ਮਾਰੀ। ਪਰ ਗੁਰੂ ਸਾਹਿਬ ਦੇ ਇਸ਼ਾਰੇ ਨਾਲ ਇਹ ਸਿੱਲ ਰਸਤੇ ਵਿਚ ਹੀ ਡਿੱਗ ਪਈ। ਧਰਤੀ ਵਿਚ ਬਹੁਤ ਡੂੰਘੀ ਅਤੇ ਟੇਢੀ ਗੱਡੀ ਗਈ।

ਤੀਜੀ ਵਾਰ ਧੋਬਣ ਜਾਦੂਗਰਨੀ ਨੇ ਇਕ ਵੱਡੇ ਭਾਰੀ ਪਿੱਪਲ ਦੇ ਰੁੱਖ ਨੂੰ ਜੜ੍ਹਾਂ ਸਮੇਤ ਪੁੱਟ ਕੇ ਗੁਰੂ ਜੀ ਵੱਲ ਸੁਟਿਆ। ਇਹ ਪਿੱਪਲ ਵੀ ਗੁਰੂ ਜੀ ਦੇ ਨੇੜੇ ਡਿੱਗ ਪਿਆ ਅਤੇ ਕੋਈ ਹਾਨੀ ਨਾ ਹੋਈ। ਪਿੱਪਲ ਵੀ ਜ਼ਮੀਨ ਵਿਚ ਗੱਡਿਆ ਗਿਆ ਅਤੇ ਦੁਬਾਰਾ



ਹਰਾ ਭਰਾ ਹੋ ਗਿਆ। ਇਹ ਪਿੱਪਲ ਅੱਜ ਕੱਲ ਵੀ ਉਥੇ ਕਾਇਮ ਹੈ। ਉਸ ਤੋਂ ਬਾਅਦ ਗੁਰੂ ਜੀ ਪੰਜਾਬ ਆਨੰਦਪੁਰ ਵਿਖੇ ਆ ਗਏ।

ਜਦ ਗੁਰੂ ਜੀ ਦੀ ਤਸੱਲੀ ਹੋ ਗਈ ਕਿ ਰਿਹਾਇਸ਼ੀ ਮਕਾਨ, ਦੀਵਾਨ ਹਾਲ ਅਤੇ ਹੋਰ ਵਿਸ਼ਰਾਮ ਘਰ ਠੀਕ-ਠਾਕ ਬਣ ਗਏ ਹਨ ਤਾਂ ਆਪ ਨੇ ਇਕ ਹੁਕਮਨਾਮਾ ਲਿਖ ਕੇ ਪਰਵਾਰ ਨੂੰ ਆਨੰਦਪੁਰ ਸਾਹਿਬ ਪੁੱਜਣ ਦੀ ਹਦਾਇਤ ਕਰਕੇ ਇਕ ਸਿੱਖ ਨੂੰ ਪਟਨਾ ਸਾਹਿਬ ਵਿਖੇ ਭੇਜ ਦਿੱਤਾ।

ਕੁਝ ਦਿਨਾਂ ਬਾਅਦ ਹੀ ਗੁਰੂ ਪਰਿਵਾਰ ਆਨੰਦਪੁਰ ਜਾਣ ਲਈ ਤਿਆਰ ਹੋ ਗਿਆ। ਜਦ ਸਾਰਾ ਪਰਿਵਾਰ ਆਨੰਦਪੁਰ ਪੁੱਜਾ ਤਾਂ ਉਸ ਸਮੇਂ ਦਰਬਾਰ ਲੱਗਾ ਹੋਇਆ ਸੀ ਅਤੇ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਕੀਰਤਨ ਦੀ ਸਮਾਪਤੀ ਬਾਅਦ ਗੁਰੂ ਜੀ ਆਪ ਆਪਣੇ ਸਾਹਿਬਜ਼ਾਦੇ ਨੂੰ ਲੈਣ ਆਏ। ਉਨ੍ਹਾਂ ਬਾਲਾ ਪ੍ਰੀਤਮ ਨੂੰ ਬਹੁਤ ਪਿਆਰ ਕੀਤਾ ਅਤੇ ਦਰਬਾਰ ਹਾਲ ਵਿਚ ਆਪਣੇ ਪਾਸ ਬਿਠਾ ਲਿਆ। ਬਾਕੀ ਦਾ ਪਰਿਵਾਰ ਵੀ ਕੀਰਤਨ ਹਾਲ ਵਿਚ ਹੀ ਬਿਰਾਜ ਗਿਆ। ਸਾਰੀ ਸੰਗਤ ਬਾਲਾ ਪ੍ਰੀਤਮ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਈ। ਜਦ ਸਾਹਿਬਜ਼ਾਦੇ ਬਾਲਾ ਪ੍ਰੀਤਮ ਦੇ ਆਨੰਦਪੁਰ ਆਉਣ ਬਾਰੇ ਹੋਰ ਸੰਗਤਾਂ ਨੂੰ ਪਤਾ ਲੱਗਾ ਤਾਂ ਸੰਗਤਾਂ ਵਧਾਈਆਂ ਦੇਣ ਲਈ ਗੁਰੂ ਘਰ ਪੁੱਜਣ ਲੱਗੀਆਂ। ਦੂਰ-ਦੂਰ ਦੇ ਮਸੰਦ ਕਾਰ ਭੇਟਾ ਲੈ ਕੇ ਹਾਜ਼ਰੀਆਂ ਭਰਨ ਲੱਗੇ। ਆਨੰਦਪੁਰ ਸਾਹਿਬ ਵਿਚ ਹਰ ਪਾਸੇ ਖੁਸ਼ੀਆਂ ਦਾ ਮਾਹੌਲ ਪਸਰ ਗਿਆ। ਸੰਗਤਾਂ ਦੀ ਰੌਣਕ ਏਨੀ ਵੱਧ ਗਈ ਕਿ ਉਹਨਾਂ ਦੇ ਠਹਿਰਨ ਦਾ ਇੰਤਜ਼ਾਮ ਕਰਨ ਵਾਸਤੇ ਕਈ ਨਵੇਂ ਤੰਬੂ ਲਾਉਣੇ ਪਏ।

ਉਸ ਸਮੇਂ ਦਿੱਲੀ ਤਖ਼ਤ 'ਤੇ ਬੈਠਾ ਬਾਦਸ਼ਾਹ ਔਰੰਗਜ਼ੇਬ ਬੜਾ ਮਤੱਸਬੀ ਅਤੇ ਜ਼ਾਲਮ ਸੀ। ਉਸ ਕਸ਼ਮੀਰ ਦੇ ਸੂਬੇ ਨੂੰ ਸਖ਼ਤ ਹਦਾਇਤ ਕੀਤੀ ਕਿ ਕਸ਼ਮੀਰ ਦੇ ਪੰਡਿਤਾਂ ਨੂੰ ਮੁਸਲਮਾਨ ਮਜ਼੍ਹਬ ਧਾਰਨ ਕਰਨ ਵਾਸਤੇ ਉਨ੍ਹਾਂ ਵਿਰੁੱਧ ਕਰੜੀ ਕਾਰਵਾਈ ਕਰੇ।





ਉਸ ਵੇਲੇ ਕਸ਼ਮੀਰੀ ਪੰਡਿਤਾਂ ਦਾ ਮੁਖੀ ਪੰਡਿਤ ਕਿਰਪਾ ਰਾਮ ਸੀ। ਉਸ ਨੇ ਸਾਰੇ ਬ੍ਰਾਹਮਣਾਂ ਨੂੰ ਇਹ ਸਲਾਹ ਦਿੱਤੀ ਕਿ ਗੁਰੂ ਨਾਨਕ ਦੇਵ ਜੀ ਇਕ ਅਜਿਹੇ ਮਹਾਂਪੁਰਖ ਹੋਏ ਹਨ ਜਿਹੜੇ ਕਿਸੇ ਹਾਕਮ, ਬਾਦਸ਼ਾਹ ਜਾਂ ਜ਼ਾਲਮ ਪਾਸੋਂ ਨਹੀਂ ਡਰਦੇ ਸਨ। ਉਨ੍ਹਾਂ ਦੀ ਗੱਦੀ ਹਾਲੇ ਵੀ ਚਲਦੀ ਹੈ। ਗੁਰੂ ਹਰਿਗੋਬਿੰਦ ਸਾਹਿਬ ਨੇ ਇਕ ਛੋਟੀ ਜਿਹੀ ਫ਼ੌਜ ਨਾਲ ਇਨ੍ਹਾਂ ਮੁਸਲਮਾਨ ਹਾਕਮਾਂ ਨੂੰ ਭਾਜੜਾਂ ਪਾ ਦਿੱਤੀਆਂ ਸਨ। ਅੱਜ-ਕੱਲ੍ਹ ਉਨ੍ਹਾਂ ਦੀ ਗੱਦੀ ਉਤੇ ਗੁਰੂ ਤੇਗ ਬਹਾਦਰ ਸਾਹਿਬ ਬੈਠੇ ਹਨ। ਸਾਰੇ ਪੰਡਿਤ ਗੁਰੂ ਦੇ ਦਰਬਾਰ ਵਿਚ ਜਾ ਹਾਜ਼ਰ ਹੋਏ।

ਗੁਰੂ ਜੀ ਉਸ ਸਮੇਂ ਆਪਣੇ ਦੀਵਾਨ ਅਸਥਾਨ ਮੰਜੀ ਸਾਹਿਬ ਤੇ ਬਿਰਾਜਮਾਨ ਸਨ। ਪੰਡਿਤਾਂ ਨੇ ਹਾਜ਼ਰ ਹੋ ਕੇ ਬੇਨਤੀ ਕੀਤੀ, "ਮਹਾਰਾਜ! ਤਾਕਤ ਦੇ ਨਸ਼ੇ ਵਿਚ ਚੂਰ ਜ਼ਾਲਮ ਔਰੰਗਜ਼ੇਬ ਸਾਨੂੰ ਮੁਸਲਮਾਨ ਬਣਾਉਣਾ ਚਾਹੁੰਦਾ ਹੈ। ਸਾਡੀ ਉਸ ਦੇ ਜ਼ੁਲਮ ਤੋਂ ਰੱਖਿਆ ਕਰੋ। ਗੁਰੂ ਜੀ ਆਪਣੀ ਇਸ ਸੋਚ ਵਿਚ ਹੀ ਲੀਨ ਸਨ ਕਿ ਸਾਹਿਬਜ਼ਾਦਾ ਗੋਬਿੰਦ ਰਾਇ ਜੀ ਉਥੇ ਆ ਪਹੁੰਚੇ। "ਪਿਤਾ ਜੀ ਕੀ ਸੋਚ ਰਹੇ ਹੋ, ਇਹ ਲੋਕ ਕੌਣ ਹਨ?"

ਸਾਹਿਬਜ਼ਾਦੇ ਦੀ ਗੱਲ ਸੁਣਕੇ ਗੁਰੂ ਜੀ ਬੋਲੇ, "ਬੇਟਾ! ਇਹ ਕਸ਼ਮੀਰ ਦੇ ਦੁਖੀ ਪੰਡਿਤ ਹਨ। ਔਰੰਗਜ਼ੇਬ ਇਕ ਜ਼ਾਲਮ ਬਾਦਸ਼ਾਹ ਹੈ, ਉਹ ਇਨ੍ਹਾਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਉਣਾ ਚਾਹੁੰਦਾ ਹੈ। ਇਨ੍ਹਾਂ ਦੀ ਰੱਖਿਆ ਵਾਸਤੇ ਕਿਸੇ ਮਹਾਂਪੁਰਖ ਦੀ ਕੁਰਬਾਨੀ ਦੀ ਲੋੜ ਹੈ। ਜੇ ਇਹ ਮੁਸਲਮਾਨ ਹੋਣਾ ਪ੍ਰਵਾਨ ਨਹੀਂ ਕਰਨਗੇ ਤਾਂ ਇਨ੍ਹਾਂ ਨੂੰ ਕਤਲ ਕਰ ਦਿੱਤਾ ਜਾਵੇਗਾ।"

ਆਪਣੇ ਪਿਤਾ ਪਾਸੋਂ ਇਹ ਗੱਲ ਸੁਣਕੇ ਸਾਹਿਬਜ਼ਾਦੇ ਕਿਹਾ, "ਪਿਤਾ ਜੀ! ਆਪ ਜੀ ਨਾਲੋਂ ਹੋਰ ਕਿਹੜਾ ਵੱਡਾ ਮਹਾਂਪੁਰਖ ਹੈ ਜਿਹੜਾ ਇਨ੍ਹਾਂ ਦੀ ਰੱਖਿਆ ਕਰ ਸਕੇ। ਆਪ ਜੀ ਇਨ੍ਹਾਂ ਦੀ ਕਿਸੇ ਤਰ੍ਹਾਂ ਵੀ ਸਹਾਇਤਾ ਕਰੋ।"

ਆਪਣੇ ਦਲੇਰ ਪੁੱਤਰ ਦੀ ਇਹ ਗੱਲ ਸੁਣਕੇ ਗੁਰੂ ਜੀ ਨੇ ਪੰਡਿਤਾਂ ਨੂੰ ਕਿਹਾ, "ਜਾ ਕੇ ਆਪਣੇ ਸੂਬੇ ਦੇ ਹਾਕਮ ਨੂੰ ਕਹਿ ਦੇਵੋ ਜੇ ਉਹ ਸਾਡੇ ਧਾਰਮਿਕ ਆਗੂ ਗੁਰੂ ਤੇਗ ਬਹਾਦਰ ਜੀ ਨੂੰ ਮੁਸਲਮਾਨ ਬਣਾ ਲਵੇਗਾ ਤਾਂ ਉਹ ਵੀ ਮੁਸਲਮਾਨ ਬਣ ਜਾਣਗੇ। ਅਸੀਂ ਤਿਲਕ ਜੰਞੂ ਨੂੰ ਤਾਂ ਨਹੀਂ ਮੰਨਦੇ ਪਰ ਦੁਖੀਆਂ ਦੀ ਪੁਕਾਰ ਵੀ ਅਸੀਂ ਬਰਦਾਸ਼ਤ





ਨਹੀਂ ਕਰ ਸਕਦੇ।" ਗੁਰੂ ਸਾਹਿਬ ਦੇ ਇਹ ਬਚਨ ਸੁਣਕੇ ਪੰਡਿਤ ਖ਼ੁਸ਼ੀ ਖ਼ੁਸ਼ੀ ਚਲੇ ਗਏ।

ਪੰਡਿਤਾਂ ਦੇ ਜਾਣ ਦੇ ਬਾਅਦ ਹੀ ਗੁਰੂ ਸਾਹਿਬ ਨੇ ਦਿੱਲੀ ਜਾਣ ਦੀ ਤਿਆਰੀ ਕਰ ਲਈ। ਉਨ੍ਹਾਂ ਆਪਣੇ ਨਾਲ ਕੇਵਲ ਛੇ ਸਿੱਖ ਲਏ। ਗੁਰਗੱਦੀ ਉਨ੍ਹਾਂ (ਗੁਰੂ) ਗੋਬਿੰਦ ਰਾਇ ਨੂੰ ਸੌਂਪ ਦੇਣ ਲਈ ਕਿਹਾ। ਇਸ ਤਰ੍ਹਾਂ ਸਾਰੇ ਪ੍ਰਬੰਧ ਪੂਰੇ ਕਰਕੇ ਗੁਰੂ ਜੀ ਘੋੜਿਆਂ ਉਤੇ ਸਵਾਰ ਹੋ ਕੇ ਆਪਣੀ ਇਲਾਹੀ ਯਾਤਰਾ 'ਤੇ ਚੱਲ ਪਏ। ਆਪ ਜੀ ਪ੍ਰਚਾਰ ਕਰਦੇ ਹੋਏ ਆਗਰੇ ਪੁੱਜੇ। ਉਨ੍ਹਾਂ ਨੇ ਇਥੇ ਇਕ ਬੜੇ ਅਨੋਖੇ ਢੰਗ ਨਾਲ ਆਪਣੀ ਗ੍ਰਿਫਤਾਰੀ ਦਾ ਕੌਤਕ ਰਚਿਆ।

ਉਸ ਬਾਗ਼ ਵਿਚ ਇਕ ਮੁੰਡਾ ਭੇਡਾਂ ਬੱਕਰੀਆਂ ਚਾਰ ਰਿਹਾ ਸੀ। ਉਸ ਨੂੰ ਆਪ ਜੀ ਨੇ ਇਕ ਕੀਮਤੀ ਮੁੰਦਰੀ ਦਿੱਤੀ ਕਿ ਇਸ ਨੂੰ ਗਹਿਣੇ ਰੱਖ ਕੇ ਸਾਡੇ ਲਈ ਇਸ ਦੁਸ਼ਾਲੇ ਵਿਚ ਦੋ ਸੇਰ ਜਲੇਬੀਆਂ ਪਵਾ ਲਿਆਵੇ। ਪਰ ਜਦ ਮੁੰਡਾ ਦੋ ਕੀਮਤੀ ਚੀਜ਼ਾਂ ਲੈ ਕੇ ਹਲਵਾਈ ਪਾਸ ਗਿਆ ਤਾਂ ਹਲਵਾਈ ਨੂੰ ਸ਼ੱਕ ਹੋ ਗਿਆ ਕਿ ਮੁੰਡਾ ਜ਼ਰੂਰ ਕੋਈ ਚੋਰ ਹੈ। ਚੋਰੀ ਦਾ ਮਾਲ ਲੈ ਕੇ ਉਹ ਕੋਤਵਾਲੀ ਪੁਲਸ ਪਾਸ ਚਲਾ ਗਿਆ। ਜਦ ਪੁਲਸ ਨੇ ਮੁੰਡੇ ਪਾਸੋਂ ਪੁੱਛਿਆ ਤਾਂ ਉਸ ਗੁਰੂ ਜੀ ਦਾ ਟਿਕਾਣਾ ਦੱਸ ਦਿੱਤਾ। ਇਸ ਤਰ੍ਹਾਂ ਪੁਲਸ ਨੇ ਗੁਰੂ ਜੀ ਨੂੰ ਗ੍ਰਿਫਤਾਰ ਕਰ ਲਿਆ। ਗੁਰੂ ਜੀ ਨੂੰ ਕਿਸੇ ਪ੍ਰਕਾਰ ਦਾ ਡਰ ਜਾਂ ਭੈ ਨਹੀਂ ਸੀ। ਦਿੱਲੀ ਪਹੁੰਚ ਕੇ ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਵਾਸਤੇ ਬਹੁਤ ਲਾਲਚ ਵਿਖਾਏ ਗਏ, ਪਰ ਗੁਰੂ ਜੀ ਆਪਣੇ ਫੈਸਲੇ 'ਤੇ ਅੜੇ ਰਹੇ। ਉਨ੍ਹਾਂ ਨੂੰ ਡਰਾਉਣ ਵਾਸਤੇ ਭਾਈ ਮਤੀ ਦਾਸ ਨੂੰ ਆਰੇ ਨਾਲ ਚੀਰਿਆ ਗਿਆ, ਭਾਈ ਦਿਆਲੇ ਨੂੰ ਪਾਣੀ ਵਿਚ ਉਬਾਲਿਆ ਗਿਆ ਤੇ ਭਾਈ ਸਤੀ ਦਾਸ ਨੂੰ ਰੂੰ 'ਚ ਲਪੇਟ ਕੇ ਜ਼ਿੰਦਾ ਸਾੜਿਆ ਗਿਆ। ਪਰ ਗੁਰੂ ਜੀ ਉਤੇ ਇਸ ਦਾ ਕੋਈ ਅਸਰ ਨਾ ਹੋਇਆ। ਅੰਤ ਵਿਚ ਉਨ੍ਹਾਂ ਨੂੰ ਚਾਂਦਨੀ ਚੌਂਕ ਵਿਖੇ ਸਭ ਲੋਕਾਂ ਸਾਹਮਣੇ ਸ਼ਹੀਦ ਕਰ ਦਿੱਤਾ ਗਿਆ।





# ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਗੁਰੂ ਗੋਬਿੰਦ ਸਿੰਘ ਜੀ ਪਟਨੇ ਵਿਖੇ 22 ਦਸੰਬਰ, 1666 ਨੂੰ ਪੈਦਾ ਹੋਏ। ਉਨ੍ਹਾਂ ਦੇ ਪਿਤਾ ਜੀ ਸ੍ਰੀ ਗੁਰੂ ਤੇਗ਼ ਬਹਾਦਰ ਸਨ ਅਤੇ ਮਾਤਾ ਦਾ ਨਾਂ ਮਾਤਾ ਗੁਜਰੀ ਜੀ ਸੀ।

ਗੁਰੂ ਗੋਬਿੰਦ ਸਿੰਘ ਜੀ 11 ਨਵੰਬਰ ਸੰਨ 1675 ਈਸਵੀ ਨੂੰ ਆਨੰਦਪੁਰ ਸਾਹਿਬ ਵਿਖੇ ਗੁਰ-ਗੱਦੀ ਤੇ ਬਿਰਾਜਮਾਨ ਹੋਏ। ਬਾਬਾ ਬੁੱਢਾ ਜੀ ਦੇ ਵੰਸ਼ ਵਿਚੋਂ ਬਾਬਾ ਰਾਮ ਕੌਰ ਜੀ ਨੇ ਹੀਰਿਆਂ ਮੋਤੀਆਂ ਨਾਲ ਜੜੀ ਦਸਤਾਰ ਪੇਸ਼ ਕਰਕੇ ਕਲਗੀ ਸਜਾਈ। ਮੋਤੀਆਂ ਦੀ ਮਾਲਾ, ਤੀਰ ਕਮਾਨ, ਕਿਰਪਾਨ, ਘੋੜਾ, ਬਾਜ਼ ਅਤੇ ਪੰਜ ਮੋਹਰਾਂ ਪੇਸ਼ ਕੀਤੀਆਂ। ਉਸ ਤੋਂ ਬਾਅਦ ਦੂਰ-ਦੂਰ ਤੋਂ ਆਈ ਸੰਗਤ ਨੇ ਵੱਡਮੁੱਲੀਆਂ ਭੇਟਾਵਾਂ ਪੇਸ਼ ਕੀਤੀਆਂ। ਗੁਰਿਆਈ ਦੇ ਸਿੰਘਾਸਣ ਤੇ ਬਿਰਾਜਮਾਨ ਹੋਏ ਗੁਰੂ ਜੀ ਬਹੁਤ ਸ਼ੋਭ ਰਹੇ ਸਨ। ਸਾਰੀ ਸੰਗਤ ਵਿਚ ਚਾਅ ਤੇ ਖੇੜਾ ਸੀ। ਰਾਗੀ ਸਿੰਘ ਗੁਰਬਾਣੀ ਦਾ ਮਨੋਹਰ ਕੀਰਤਨ ਕਰ ਰਹੇ ਸਨ।

ਬਾਅਦ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਗੁਰੂ-ਵੰਸ਼ ਦੇ ਸਭ ਵਡੇਰਿਆਂ, ਬਾਬਾ ਰਾਮ ਕੌਰ ਜੀ, ਬਾਬਾ ਗੁਰਦਿੱਤਾ ਜੀ ਅਤੇ ਸ਼ਰਧਾਲੂਆਂ ਨੂੰ ਸਰੋਪੇ ਬਖਸ਼ੇ।

ਕਾਬਲ ਵਿਚ ਇਕ ਬਹੁਤ ਅਮੀਰ ਆਦਮੀ ਰਹਿੰਦਾ ਸੀ, ਜਿਸ ਦਾ ਨਾਂ ਦੂਨੀ ਚੰਦ ਸੀ। ਜਦ ਦੂਨੀ ਚੰਦ ਨੇ ਤੰਬੂ ਬਨਾਉਣਾ ਆਰੰਭ ਕੀਤਾ ਤਾਂ ਉਥੋਂ ਦੇ ਦੋ ਹੋਰ ਸਿੱਖਾਂ ਨੇ ਉਸ ਦੀ ਸਹਾਇਤਾ ਕੀਤੀ ਅਤੇ ਤੰਬੂ ਵਿਚ ਏਨੀ ਵਧੀਆ ਚਿੱਤਰਕਾਰੀ ਕੀਤੀ ਕਿ ਉਹ ਬਾਦਸ਼ਾਹ ਦੇ ਤੰਬੂ ਨਾਲੋਂ ਕਈ ਗੁਣਾਂ ਵਧੀਆ ਸੀ। ਇਹ ਅਕਾਰ ਵਿਚ ਏਡਾ ਵੱਡਾ ਸੀ





ਕਿ ਇਸ ਵਿਚ ਗੁਰੂ ਸਾਹਿਬ ਦਾ ਦਰਬਾਰ ਵੀ ਲੱਗ ਸਕਦਾ ਸੀ। ਦੱਸਿਆ ਜਾਂਦਾ ਹੈ ਕਿ ਉਸ ਸਮੇਂ ਦੁਨੀ ਚੰਦ ਨੇ ਇਸ ਉਤੇ ਢਾਈ ਲੱਖ ਰੁਪਏ ਖਰਚ ਕੀਤੇ। ਇਹ ਤੰਬੂ ਦੁਨੀ ਚੰਦ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਪੇਸ਼ ਕੀਤਾ।

ਬਹੁਤ ਲੰਮਾ ਸਫਰ ਕਰਕੇ ਰਾਜਾ ਰਤਨ ਰਾਏ ਆਪਣੀ ਮਾਤਾ ਤੇ ਹੋਰ ਅਹਿਲਕਾਰਾਂ ਸਮੇਤ ਦੀਵਾਲੀ ਦੇ ਮੌਕੇ ਤੇ ਆਨੰਦਪੁਰ ਸਾਹਿਬ ਪਹੁੰਚਿਆ। ਗੁਰੂ ਜੀ ਨੇ ਉਸ ਨੂੰ ਕਾਬਲੀ ਤੰਬੂ ਵਿਚ ਠਹਿਰਾ ਦਿੱਤਾ। ਅਗਲੇ ਦਿਨ ਰਾਜਾ ਸੁਗਾਤਾਂ ਲੈ ਕੇ ਦਰਬਾਰ ਵਿਚ ਹਾਜ਼ਰ ਹੋਇਆ। ਉਸ ਨੇ ਗੁਰੂ ਜੀ ਨੂੰ ਬੜੇ ਪਿਆਰ ਅਤੇ ਸ਼ਰਧਾ ਨਾਲ ਮੱਥਾ ਟੇਕਿਆ ਅਤੇ ਗੁਰੂ ਜੀ ਨੇ ਉਸ ਨੂੰ ਆਸ਼ੀਰਵਾਦ ਦੇ ਕੇ ਆਪਣੇ ਪਾਸ ਬਿਠਾ ਲਿਆ। ਫਿਰ ਸੇਵਕਾਂ ਨੇ ਸੁਗਾਤਾਂ ਭੇਂਟ ਕੀਤੀਆਂ।

ਸਭ ਤੋਂ ਪਹਿਲਾਂ ਇਕ ਪੰਜ ਕਲਾ ਹਥਿਆਰ ਪੇਸ਼ ਕੀਤਾ ਜਿਸ ਦੀ ਕਲਾ ਘੁੰਮਾਉਣ ਨਾਲ ਬਰਛਾ, ਗੁਰਜ, ਕਿਰਪਾਨ, ਪਿਸਤੌਲ ਅਤੇ ਬੰਦੂਕ ਪੰਜ ਵੱਖ-ਵੱਖ ਹਥਿਆਰ ਬਣ ਜਾਂਦੇ ਸਨ। ਫਿਰ ਚਾਰ ਪੁਤਲੀਆਂ ਵਾਲੀ ਚੰਦਨ ਦੀ ਚੌਂਕੀ ਮੰਗਵਾਈ ਗਈ। ਇਸ ਚੌਂਕੀ ਦੀ ਵਿਚਿਤਰਤਾ ਇਹ ਸੀ ਕਿ ਇਸ ਦੀ ਕਲਾ ਦਬਾਉਣ ਨਾਲ ਚੌਪੜ ਦੀ ਖੇਡ਼ ਨਿਕਲਦੀ ਸੀ ਅਤੇ ਪੁਤਲੀਆਂ ਖੇਡਣ ਬੈਠ ਜਾਂਦੀਆਂ ਸਨ। ਇਕ ਹੋਰ ਕਲਾ ਦਬਾਣ ਨਾਲ ਉਹ ਬੈਠਣ ਦਾ ਤਖ਼ਤ ਬਣ ਜਾਂਦਾ ਸੀ। ਇਸ ਤੋਂ ਬਾਅਦ ਹੋਰ ਜੰਗੀ ਸਮਾਨ ਭੇਂਟ ਕੀਤਾ ਗਿਆ। ਇਸ ਤੋਂ ਉਪਰੰਤ ਪੰਜ ਅਨੋਖੇ ਅਤੇ ਫੁਰਤੀਲੇ ਘੋੜੇ ਵੀ ਪੇਸ਼ ਕੀਤੇ ਗਏ ਜਿਨ੍ਹਾਂ ਦੇ ਕਰਤਬ ਵੇਖਣ ਯੋਗ ਸਨ ਅਤੇ ਇਕ ਹਾਥੀ ਵੀ ਪੇਸ਼ ਕੀਤਾ ਜਿਸ ਨੂੰ ਪਰਸ਼ਾਦੀ ਹਾਥੀ ਕਹਿੰਦੇ ਸਨ। ਇਹ ਹਾਥੀ ਬਹੁਤ ਸਮਝਦਾਰ ਸੀ। ਇਹ ਗੁਰੂ ਸਾਹਿਬ ਦੀਆਂ ਜੁੱਤੀਆਂ ਵੀ ਸਾਫ ਕਰਦਾ ਸੀ, ਪਾਉਣ ਵਾਸਤੇ ਪੈਰਾਂ ਅੱਗੇ ਵੀ ਲਿਆ ਧਰਦਾ ਸੀ। ਸੁੰਡ ਵਿਚ ਪਾਣੀ ਭਰ ਕੇ ਪੈਰ ਵੀ ਧੋਂਦਾ ਸੀ। ਜੇ ਗੁਰੂ ਸਾਹਿਬ ਤੀਰ ਚਲਾਉਂਦੇ ਸਨ ਤਾਂ ਇਹ ਹਾਥੀ ਵਾਪਿਸ ਫੜ ਲਿਆਉਂਦਾ ਸੀ। ਰਾਤ ਸਮੇਂ ਇਹ ਮਸ਼ਾਲ ਸੁੰਡ ਵਿਚ ਫੜ ਕੇ ਅਗਵਾਈ ਕਰਦਾ ਸੀ। ਇਸ ਹਾਥੀ ਦੇ ਸੁੰਡ ਦੇ ਸਿਰੇ ਤੋਂ ਲੈ ਕੇ ਮੱਥੇ ਅਤੇ ਕਮਰ ਉਤੋਂ ਦੀ ਹੁੰਦੀ ਹੋਈ ਪੂਛ ਦੇ ਸਿਰੇ





ਤਕ ਇਕ ਦੁੱਧ ਚਿੱਟੀ ਧਾਰੀ ਸੀ।

ਗੁਰੂ ਜੀ ਨੇ ਇਹ ਪੱਕਾ ਮਨ ਬਣਾ ਲਿਆ ਸੀ ਕਿ ਜ਼ੁਲਮ ਦਾ ਟਾਕਰਾ ਤਲਵਾਰ ਨਾਲ ਹੀ ਕਰਨਾ ਹੈ। ਇਸ ਲਈ ਉਨ੍ਹਾਂ ਨੇ ਬਕਾਇਦਾ ਫੌਜ ਰੱਖਣ ਦਾ ਫੈਸਲਾ ਕਰ ਲਿਆ। ਪੰਜਾਬ ਵਿਚੋਂ ਹਜ਼ਾਰਾਂ ਦੀ ਗਿਣਤੀ ਵਿਚ ਸੂਰਮੇ ਉਨ੍ਹਾਂ ਦੀ ਸੈਨਾ ਵਿਚ ਸ਼ਾਮਿਲ ਹੋ ਰਹੇ ਸਨ।

ਗੁਰੂ ਜੀ ਨੇ ਇਹ ਵਿਚਾਰ ਕੀਤਾ ਕਿ ਸੈਨਾ ਵਾਸਤੇ ਇਕ ਚੰਗੇ ਨਗਾਰੇ ਦੀ ਲੋੜ ਹੈ। ਨਗਾਰੇ ਤੋਂ ਬਗੈਰ ਸੈਨਾ ਦੀ ਸ਼ਾਨ ਨਹੀਂ ਬਣਦੀ। ਨਗਾਰੇ ਦੀ ਅਵਾਜ਼ ਦੂਰ-ਦੂਰ ਤਕ ਦੁਸ਼ਮਣ ਦੇ ਦਿਲ ਹਿਲਾ ਦਿੰਦੀ ਹੈ ਅਤੇ ਇਸ ਉਤੇ ਭਿੰਨ-ਭਿੰਨ ਢੰਗ ਨਾਲ ਲਾਏ ਡੱਗੇ ਕਈ ਪ੍ਰਕਾਰ ਦੇ ਸੰਕੇਤ ਵੀ ਸਮਝਾ ਦੇਂਦੇ ਹਨ।

ਗੁਰੂ ਜੀ ਨੇ ਆਪਣੇ ਵਜ਼ੀਰ ਦੀਵਾਨ ਨੰਦ ਚੰਦ ਨੂੰ ਇਕ ਵੱਡਾ ਨਗਾਰਾ ਬਣਾਉਣ ਦਾ ਹੁਕਮ ਦਿੱਤਾ। ਪਰ ਮਸੰਦ ਜਿਹੜੇ ਵਿਹਲੀਆਂ ਖਾਣ ਦੇ ਆਦੀ ਸਨ, ਨਗਾਰੇ ਬਣਾਉਣ ਦੀ ਤਜਵੀਜ਼ ਉੱਤੇ ਬਹੁਤ ਘਬਰਾਏ।

ਇਸ ਲਈ ਉਨ੍ਹਾਂ ਨੇ ਮਿਲਕੇ ਮਾਤਾ ਗੁਜਰੀ ਜੀ ਪਾਸ ਬੇਨਤੀ ਕੀਤੀ ਕਿ ਗੁਰੂ ਸਾਹਿਬ ਨੂੰ ਨਗਾਰਾ ਤਿਆਰ ਕਰਵਾਉਣ ਤੋਂ ਰੋਕਿਆ ਜਾਵੇ। ਮਾਤਾ ਜੀ ਨੂੰ ਉਨ੍ਹਾਂ ਚੰਗੀ ਤਰ੍ਹਾਂ ਸਮਝਾਇਆ ਕਿ ਨਗਾਰਾ ਬਨਾਉਣ ਨਾਲ ਭਿਆਨਕ ਲੜਾਈਆਂ ਦਾ ਸਾਹਮਣਾ ਕਰਨਾ ਪੈ ਸਕਦਾ ਹੈ।

ਮਾਤਾ ਜੀ ਨੇ ਮਸੰਦਾਂ ਦੀ ਗੱਲ ਨੂੰ ਮੰਨ ਲਿਆ ਅਤੇ ਗੁਰੂ ਜੀ ਦੇ ਆਉਣ ਤੇ ਉਨ੍ਹਾਂ ਨੂੰ ਕਿਹਾ, "ਅਸੀਂ ਸੰਤ ਮੱਤ ਦਾ ਪ੍ਰਚਾਰ ਕਰ ਰਹੇ ਹਾਂ, ਸੰਤਾਂ ਸਾਧਾਂ ਨੂੰ ਫੌਜ ਰੱਖਣ ਦੀ ਕੀ ਲੋੜ ਹੈ ਅਤੇ ਯੁੱਧ ਅਸੀਂ ਕਿਸ ਵਾਸਤੇ ਕਰਨਾ ਹੈ?"

ਮਾਤਾ ਜੀ ਦੀ ਗੱਲ ਸੁਣ ਕੇ ਗੁਰੂ ਜੀ ਨੇ ਬੇਨਤੀ ਕੀਤੀ, "ਮੇਰਾ ਧਰਮ ਅਤੇ ਮੇਰੇ ਵਡੇਰਿਆਂ ਦਾ ਧਰਮ ਹੁਣ ਮੈਨੂੰ ਵੰਗਾਰ ਕੇ ਕਹਿ ਰਿਹਾ ਹੈ ਕਿ ਹੁਣ ਜ਼ੁਲਮ ਨੂੰ ਰੋਕਣ ਲਈ ਸ਼ਸਤਰ ਧਾਰਨ ਕਰਨੇ ਹੀ ਪੈਣੇ ਹਨ, ਮੈਨੂੰ ਸੱਚੇ ਵਾਹਿਗੁਰੂ ਦਾ ਹੁਕਮ ਹੈ ਕਿ ਮੈਂ ਸੰਤਾਂ ਅਤੇ ਗਰੀਬਾਂ ਦੀ ਮਦਦ ਕਰਨੀ ਹੈ ਅਤੇ ਜ਼ਾਬਰਾਂ ਦਾ ਮੂੰਹ ਭੰਨਣਾ ਹੈ। ਮੈਂ ਐਸੇ ਸੂਰਮਿਆਂ ਦੀ ਕੌਮ ਪੈਦਾ ਕਰਨੀ ਹੈ ਜਿਨ੍ਹਾਂ ਦੇ ਹੱਥ ਵਿਚ ਤਲਵਾਰ ਹੋਵੇਗੀ ਪਰ ਮੂੰਹ ਵਿਚ ਵਾਹਿਗੁਰੂ ਦਾ ਨਾਮ ਹੋਵੇਗਾ।"

ਮਾਤਾ ਜੀ ਗੁਰੂ ਸਾਹਿਬ ਦੀ ਦ੍ਰਿੜ੍ਹਤਾ ਨੂੰ ਵੇਖ ਕੇ ਚੁੱਪ ਰਹੇ ਅਤੇ ਗੁਰੂ ਜੀ ਨੇ ਇਕ ਸੁੰਦਰ ਨਗਾਰਾ ਤਿਆਰ ਕਰਵਾਇਆ। ਇਸ ਨਗਾਰੇ ਦਾ ਨਾਂ ਰਣਜੀਤ ਨਗਾਰਾ ਰੱਖਿਆ ਗਿਆ।

ਸਿੱਖ ਇਤਿਹਾਸ ਅਨੁਸਾਰ ਗੁਰੂ ਜੀ ਦੇ ਤਿੰਨ ਵਿਆਹ ਹੋਏ ਦੱਸੇ ਜਾਂਦੇ ਹਨ। ਉਨ੍ਹਾਂ ਦਾ ਪਹਿਲਾ ਵਿਆਹ ਲਾਹੌਰ ਨਿਵਾਸੀ ਸ੍ਰੀ ਹਰਿਜਸ ਰਾਏ ਦੀ ਪੁੱਤਰੀ ਮਾਤਾ ਜੀਤੋ ਜੀ ਨਾਲ 23 ਹਾੜ ਸੰਮਤ 1734 ਵਿਚ ਹੋਇਆ। ਮਾਤਾ ਜੀਤੋ ਜੀ ਇਕ ਗੁਰਮੁਖ ਸਿੱਖ ਪਰਿਵਾਰ ਦੀ ਲੜਕੀ ਸੀ ਅਤੇ ਬੜੇ ਸੁਘੜ ਸੁਭਾਅ ਦੀ ਮਾਲਕ ਸੀ।

ਗੁਰੂ ਜੀ ਦਾ ਦੂਸਰਾ ਵਿਆਹ ਸ੍ਰੀ ਰਾਮ ਸਰਨ ਖੱਤਰੀ ਦੀ ਪੁੱਤਰੀ ਮਾਤਾ ਸੁੰਦਰੀ ਨਾਲ 7 ਵਿਸਾਖ ਸੰਮਤ 1741 ਨੂੰ ਹੋਇਆ। ਇਹ ਵਿਆਹ ਆਨੰਦਪੁਰ ਸਾਹਿਬ ਵਿਖੇ ਹੀ ਹੋਇਆ ਦੱਸਿਆ ਜਾਂਦਾ ਹੈ।

ਗੁਰੂ ਜੀ ਦਾ ਤੀਸਰਾ ਵਿਆਹ ਜ਼ਿਲ੍ਹਾ ਜਿਹਲਮ ਦੇ ਪਿੰਡ ਰੁਹਤਾਸ ਦੇ ਵਾਸੀ ਭਾਈ ਰਾਮੂ ਖੱਤਰੀ ਦੀ ਪੁੱਤਰੀ ਸ੍ਰੀ ਸਾਹਿਬ ਦੇਵੀ ਨਾਲ 18 ਵਿਸਾਖ ਸੰਮਤ 1757 ਨੂੰ ਹੋਇਆ।

ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ ਸਨ। ਵੱਡੇ ਸਾਹਿਬਜ਼ਾਦੇ ਦਾ ਨਾਂ ਬਾਬਾ ਅਜੀਤ ਸਿੰਘ ਸੀ। ਆਪ ਮਾਤਾ ਸੁੰਦਰ ਕੌਰ ਜੀ ਦੀ ਕੁੱਖ ਤੋਂ 22 ਵੈਸਾਖ ਸੰਮਤ 1743 ਬਿਕਰਮੀ ਨੂੰ ਪਾਉਂਟਾ ਸਾਹਿਬ ਵਿਖੇ ਪੈਦਾ ਹੋਏ। ਦੱਸਦੇ ਹਨ ਕਿ ਜਦ ਗੁਰੂ ਜੀ ਭੰਗਾਣੀ ਦਾ ਯੁੱਧ ਜਿੱਤ ਕੇ ਵਾਪਸ ਪਾਉਂਟਾ ਸਾਹਿਬ ਆਏ ਸਨ ਤਾਂ ਉਸ ਸਮੇਂ ਸਾਹਿਬਜ਼ਾਦੇ ਨੇ ਜਨਮ ਧਾਰਿਆ ਸੀ। ਜਿੱਤ ਦੀ ਖੁਸ਼ੀ ਵਿਚ ਗੁਰੂ ਸਾਹਿਬ ਨੇ ਬੱਚੇ ਦਾ ਨਾਂ ਅਜੀਤ ਰਖਿਆ, ਜਿਹੜਾ ਬਾਅਦ ਵਿਚ





ਅੰਮ੍ਰਿਤ ਛੱਕ ਕੇ ਅਜੀਤ ਸਿੰਘ ਹੋ ਗਿਆ। ਬਾਬਾ ਅਜੀਤ ਸਿੰਘ ਜੀ ਇਕ ਸੰਤ ਸਿਪਾਹੀ ਵਜੋਂ ਲੜਦੇ ਹੋਏ 22 ਦਸੰਬਰ, 1704 ਨੂੰ ਚਮਕੌਰ ਸਾਹਿਬ ਵਿਖੇ ਸ਼ਹੀਦ ਹੋ ਗਏ।

ਦੂਸਰੇ ਸਾਹਿਬਜ਼ਾਦੇ ਬਾਬਾ ਜੁਝਾਰ ਸਿੰਘ ਸਨ। ਆਪ ਮਾਤਾ ਅਜੀਤ ਕੌਰ ਦੇ ਗ੍ਰਿਹਿ 14 ਅਸੂ ਸੰਮਤ 1747 (1690 ਈਸਵੀ) ਨੂੰ ਪੈਦਾ ਹੋਏ। ਆਪ ਵੀ ਆਪਣੇ ਵੱਡੇ ਭਰਾ ਵਾਂਗ ਬੜੇ ਸੂਰਬੀਰ ਅਤੇ ਹਰ ਪ੍ਰਕਾਰ ਦੀ ਸ਼ਸਤਰ ਵਿਦਿਆ ਵਿਚ ਨਿਪੁੰਨ ਸਨ।

ਚਮਕੌਰ ਸਾਹਿਬ ਦੀ ਲੜਾਈ ਵਿਚ ਜਦ ਬਾਬਾ ਅਜੀਤ ਸਿੰਘ ਦੁਸ਼ਮਣ ਦੀ ਸੈਨਾ ਦੇ ਆਹੂ ਲਾਹੁੰਦੇ ਸ਼ਹੀਦ ਹੋ ਗਏ ਤਾਂ ਸਾਹਿਬਜ਼ਾਦਾ ਜੁਝਾਰ ਸਿੰਘ ਦਸਮੇਸ਼ ਪਿਤਾ ਦੇ ਅੱਗੇ ਹੱਥ ਬੰਨ੍ਹ ਕੇ ਖਲੋ ਗਏ। ਉਹ ਕਹਿਣ ਲੱਗੇ, "ਪਿਤਾ ਜੀ ਬੇਸ਼ੱਕ ਮੇਰੀ ਉਮਰ ਛੋਟੀ ਹੈ, ਪਰ ਆਪ ਦਾ ਪੁੱਤਰ ਹੋਣ ਕਰਕੇ ਅਤੇ ਖੰਡੇ ਦਾ ਅੰਮ੍ਰਿਤ ਛੱਕਣ ਕਰਕੇ ਮੈਂ ਦੁਸ਼ਮਣ ਦੇ ਕਿਸੇ ਵੀ ਯੋਧੇ ਨਾਲੋਂ ਘੱਟ ਨਹੀਂ। ਮੈਨੂੰ ਆਗਿਆ ਬਖਸ਼ੋ, ਮੈਂ ਪਿੱਛੇ ਨਹੀਂ ਹਟਾਂਗਾ, ਦੁਸ਼ਮਣ ਨੂੰ ਵੰਗਾਰ ਕੇ, ਲਤਾੜ ਕੇ, ਸ਼ਹੀਦੀ ਜਾਮ ਪੀ ਕੇ ਆਪਣੇ ਵੀਰ ਪਾਸ ਪਹੁੰਚ ਜਾਵਾਂਗਾ।" ਵੈਰੀਆਂ ਨੂੰ ਮਾਰਦੇ ਹੋਏ ਉਹ 22 ਦਸੰਬਰ 1704 ਨੂੰ ਚਮਕੌਰ ਸਾਂਹਿਬ ਸ਼ਹੀਦ ਹੋ ਗਏ।

ਤੀਸਰੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ, 12 ਸਾਵਣ ਸੰਮਤ 1753 ਬਿਕਰਮੀ (1696 ਈਸਵੀ) ਨੂੰ ਮਾਤਾ ਅਜੀਤ ਕੌਰ ਦੀ ਕੁੱਖ ਤੋਂ ਪੈਦਾ ਹੋਏ।

ਗੁਰੂ ਗੋਬਿੰਦ ਸਿੰਘ ਜੀ ਦੇ ਸਭ ਤੋਂ ਛੋਟੇ ਪੁੱਤਰ ਸਾਹਿਬਜ਼ਾਦਾ ਫਤਹਿ ਸਿੰਘ ਜੀ ਮਾਤਾ ਅਜੀਤ ਕੌਰ ਦੇ ਘਰ ਫਗਣ ਸੁਦੀ 7, ਸੰਮਤ 1755 ਬਿਕਰਮੀ ਨੂੰ ਪ੍ਰਗਟ ਹੋਏ। ਬਾਬਾ ਫਤਹਿ ਸਿੰਘ ਨੂੰ ਉਨ੍ਹਾਂ ਦੇ ਭਰਾ ਜ਼ੋਰਾਵਰ ਸਿੰਘ ਨਾਲ ਹੀ ਮਿਤੀ 13 ਪੋਹ ਸੰਮਤ 1761 (27 ਦਸੰਬਰ ਸੰਨ 1704) ਨੂੰ ਨੀਂਹਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤਾ। ਉਨ੍ਹਾਂ ਦੀ ਯਾਦ ਵਿਚ ਸਰਹੰਦ ਦੇ ਨੇੜੇ ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਹੈ ਅਤੇ ਅੱਜ ਇਹੋ ਸ਼ਹੀਦ ਸਥਾਨ ਪੰਜਾਬ ਦੇ ਇਕ ਜ਼ਿਲ੍ਹੇ





ਦਾ ਸਦਰ ਮੁਕਾਮ ਬਣ ਗਿਆ ਹੈ।

ਸੰਮਤ 1756 ਦੀ ਵਿਸਾਖੀ ਤੋਂ ਕਾਫੀ ਸਮਾਂ ਪਹਿਲਾਂ ਗੁਰੂ ਸਾਹਿਬ ਨੇ ਸਾਰੇ ਹਿੰਦੋਸਤਾਨ ਅਤੇ ਹੋਰ ਕਾਬਲ ਕੰਧਾਰ ਦੇਸ਼ਾਂ ਵਿਚ ਇਹ ਸੁਨੇਹੇ ਭੇਜੇ ਕਿ ਇਸ ਵਾਰ ਵਿਸਾਖੀ ਦੇ ਮੌਕੇ ਸਭ ਸੰਗਤਾਂ ਹੁਮ ਹੁਮਾ ਕੇ ਪੁੱਜਣ।

ਵਿਸਾਖੀ ਵਾਲੇ ਦਿਨ ਇਕ ਬਹੁਤ ਵੱਡਾ ਸੁੰਦਰ ਤੰਬੂ ਲਾਇਆ ਗਿਆ। ਗੁਰੂ ਸਾਹਿਬ ਦੇ ਤਖ਼ਤ ਦੇ ਪਿੱਛੇ ਇਕ ਛੋਟਾ ਪਰ ਕੀਮਤੀ ਤੰਬੂ ਲਾਇਆ ਗਿਆ। ਸਾਰੀ ਸਿੱਖ ਸੰਗਤ ਦਰਬਾਰ ਵਿਚ ਆ ਕੇ ਬੈਠ ਰਹੀ ਸੀ। ਜਦ ਆਸਾ ਜੀ ਦੀ ਵਾਰ ਦਾ ਭੋਗ ਪੈ ਗਿਆ ਤਾਂ ਗੁਰੂ ਜੀ ਉਸ ਛੋਟੇ ਤੰਬੂ ਵਿਚੋਂ ਨਿਕਲ ਕੇ ਸੰਗਤ ਦੇ ਸਨਮੁਖ ਆਏ। ਪਰ ਦਰਸ਼ਨ ਕਰਕੇ ਸਾਰੀ ਸੰਗਤ ਹੈਰਾਨ ਰਹਿ ਗਈ। ਅੱਜ ਗੁਰੂ ਸਾਹਿਬ ਦੇ ਚਿਹਰੇ ਤੇ ਇਕ ਅਨੋਖਾ ਹੀ ਜਲਾਲ ਸੀ। ਉਨ੍ਹਾਂ ਦੀਆਂ ਅੱਖਾਂ ਜਵਾਲਾ ਵਾਂਗ ਭੱਖ ਰਹੀਆਂ ਸਨ ਅਤੇ ਚਿਹਰੇ ਉੱਤੇ ਕੋਈ ਵੱਖਰਾ ਹੀ ਇਲਾਹੀ ਨੂਰ ਸੀ। ਉਨ੍ਹਾਂ ਦੇ ਹੱਥ ਵਿਚ ਫੜੀ ਚੰਡੀ ਰੂਪੀ ਤਲਵਾਰ ਬਿਜਲੀ ਵਾਂਗ ਚਮਕ ਰਹੀ ਸੀ। ਆਪਣੇ ਤਖ਼ਤ ਤੇ ਬੈਠਣ ਦੀ ਬਜਾਏ ਖੜੇ ਹੋ ਕੇ ਤਲਵਾਰ ਨੂੰ ਸਾਰੇ ਜੋਸ਼ ਨਾਲ ਹਵਾ ਵਿਚ ਘੁੰਮਾ ਕੇ ਅਤੇ ਗਰਜਵੀਂ ਆਵਾਜ਼ ਵਿਚ ਉਹ ਬੋਲੇ, "ਇਹ ਭਗਉਤੀ ਸਦਾ ਹੀ ਸੀਸ ਮੰਗਦੀ ਹੈ, ਅੱਜ ਇਸ ਨੂੰ ਇਕ ਪਿਆਰੇ ਸਿੱਖ ਦੇ ਸਿਰ ਦੀ ਲੋੜ ਹੈ, ਕੀ ਤੁਹਾਡੇ ਵਿਚ ਕੋਈ ਐਸਾ ਸਿੱਖ ਹੈ ਜੋ ਆਪਣੇ ਗੁਰੂ ਨੂੰ ਸੀਸ ਭੇਟ ਕਰ ਸਕੇ?"

ਗੁਰੂ ਜੀ ਤੀਸਰੀ ਵਾਰ ਕਹਿਣ ਹੀ ਵਾਲੇ ਸਨ ਕਿ ਇਕ ਸਿੱਖ ਉੱਠ ਕੇ ਖੜਾ ਹੋਇਆ ਅਤੇ ਬੇਨਤੀ ਕੀਤੀ, "ਹੇ ਸੱਚੇ ਪਾਤਸ਼ਾਹ! ਮੇਰਾ ਇਹ ਸਿਰ ਆਪ ਜੀ ਦਾ ਹੀ ਹੈ, ਮੈਨੂੰ ਮੁਆਫ ਕਰਨਾ ਮੈਂ ਆਪ ਜੀ ਦੇ ਹੁਕਮ ਦੀ ਤੁਰੰਤ ਪਾਲਣਾ ਨਹੀਂ ਕਰ ਸਕਿਆ। ਮੈਨੂੰ ਬੇਅੰਤ ਖੁਸ਼ੀ ਹੋਵੇਗੀ ਜੇ ਮੇਰਾ ਇਹ ਸਿਰ ਆਪ ਜੀ ਦੀ ਤਲਵਾਰ ਦੀ ਧਾਰ ਦਾ ਆਨੰਦ ਪ੍ਰਾਪਤ ਕਰ ਸਕੇਗਾ।" ਇਹ ਸਿੱਖ ਲਾਹੌਰ ਨਿਵਾਸੀ ਭਾਈ ਦਇਆ ਰਾਮ ਸੀ।

ਗੁਰੂ ਸਾਹਿਬ ਨੇ ਬੜੇ ਰੋਹ ਵਿਚ ਆ ਕੇ ਭਾਈ ਦਇਆ ਰਾਮ ਨੂੰ ਬਾਂਹ ਤੋਂ ਫੜਿਆ ਅਤੇ ਉਸ ਤੰਬੂ ਵਿਚ ਲੈ ਗਏ,





ਜਿਹੜਾ ਕਿ ਉਨ੍ਹਾਂ ਦੇ ਤਖ਼ਤ ਦੇ ਪਿੱਛੇ ਲੱਗਾ ਹੋਇਆ ਸੀ। ਸਾਰੀ ਸੰਗਤ ਨੇ ਤਲਵਾਰ ਕਿਸੇ ਦੇ ਸਿਰ ਤੇ ਵੱਜਦੀ ਸੁਣੀ ਅਤੇ ਇਕ ਧੜ ਦੇ ਜ਼ਮੀਨ ਤੇ ਡਿੱਗਣ ਦੀ ਆਵਾਜ਼ ਆਈ। ਫਿਰ ਉਨ੍ਹਾਂ ਨੇ ਲਾਲ ਲਹੂ ਵੀ ਤੰਬੂ ਤੋਂ ਨਿਕਲਦਾ ਬਾਹਰ ਆਉਂਦਾ ਵੇਖਿਆ। ਸਾਰੇ ਲੋਕ ਭੈ-ਭੀਤ ਹੋਏ ਬੈਠੇ ਸਨ ਕਿ ਗੁਰੂ ਸਾਹਿਬ ਲਹੂ ਨਾਲ ਰੰਗੀ ਤਲਵਾਰ ਨੂੰ ਲੈ ਕੇ ਤੰਬੂ ਤੋਂ ਬਾਹਰ ਆਏ ਅਤੇ ਤਲਵਾਰ ਘੁੰਮਾਉਂਦੇ ਹੋਏ ਫਿਰ ਗਰਜ ਕੇ ਬੋਲੇ, "ਇਸ ਤਲਵਾਰ ਨੂੰ ਇਕ ਹੋਰ ਸੀਸ ਦੀ ਲੋੜ ਹੈ। ਆਓ ਕੋਈ ਗੁਰੂ ਦਾ ਸਿੱਖ ਇਸ ਤਲਵਾਰ ਦੀ ਪਿਆਸ ਮਿਟਾਓ।"

ਇਸ ਵਾਰ ਦਿੱਲੀ ਤੋਂ ਆਏ ਭਾਈ ਧਰਮ ਚੰਦ ਨੇ ਆਪਣਾ ਸੀਸ ਭੇਟ ਕੀਤਾ। ਭਾਈ ਧਰਮ ਚੰਦ ਦਾ ਵੀ ਉਹੀ ਹਾਲ ਹੋਇਆ ਅਤੇ ਗੁਰੂ ਜੀ ਜਦ ਤੀਸਰੀ ਵਾਰ ਲਹੂ ਭਿੱਜੀ ਤਲਵਾਰ ਲਹਿਰਾਉਂਦੇ ਬਾਹਰ ਆਏ ਤਾਂ ਦਵਾਰਕਾ ਨਿਵਾਸੀ ਭਾਈ ਮੁਹਕਮ ਚੰਦ ਉਠਿਆ ਅਤੇ ਉਸ ਆਪਣਾ ਸੀਸ ਭੇਟ ਕਰਨ ਦੀ ਬੇਨਤੀ ਕੀਤੀ।

ਜਦ ਚੌਥੀ ਵਾਰ ਗੁਰੂ ਜੀ ਲਹੂ ਭਿੱਜੀ ਤਲਵਾਰ ਲੈ ਕੇ ਬਾਹਰ ਆਏ ਤਾਂ ਬਿਦਰ ਨਿਵਾਸੀ ਭਾਈ ਸਾਹਿਬ ਚੰਦ ਨੇ ਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਲਈ ਆਪਣਾ ਸਿਰ ਭੇਟ ਕੀਤਾ।

ਭਾਈ ਸਾਹਿਬ ਚੰਦ ਦਾ ਵੀ ਉਹੀ ਹਾਲ ਹੋਇਆ ਅਤੇ ਗੁਰੂ ਸਾਹਿਬ ਫਿਰ ਹੋਰ ਜਲਾਲ ਵਿਚ ਆ ਕੇ ਕਹਿਣ ਲੱਗੇ, "ਇਸ ਭਗਉਤੀ ਦੀ ਹਾਲੇ ਪਿਆਸ ਨਹੀਂ ਮਿਟੀ ਹੈ, ਇਸ ਨੂੰ ਇਕ ਹੋਰ ਸਿੱਖ ਦੇ ਸੀਸ ਦੀ ਪਿਆਸ ਹੈ, ਉਠੋ ਕੋਈ ਮਾਂ ਦਾ ਲਾਲ ਅਤੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰੋ।"

ਹੁਣ ਗੁਰੂ ਸਾਹਿਬ ਨੂੰ ਦੂਸਰੀ ਵਾਰ ਕਹਿਣ ਦਾ ਮੌਕਾ ਨਹੀਂ ਮਿਲ ਰਿਹਾ ਸੀ। ਝੱਟ ਜਗਨਨਾਥ ਦੇ ਰਹਿਣ ਵਾਲੇ ਭਾਈ ਹਿੰਮਤ ਰਾਏ ਉੱਠ ਖੜੇ ਹੋਏ।

ਕਾਫੀ ਸਮੇਂ ਬਾਅਦ ਗੁਰੂ ਜੀ ਬਾਹਰ ਆਏ, ਪਰ ਸਾਰੇ ਵੇਖ ਕੇ ਵਿਸਮਾਦ ਅਤੇ ਅਸਚਰਜਤਾ ਦੇ ਸਮੁੰਦਰ ਵਿਚ ਡੁੱਬ ਗਏ ਕਿ ਇਸ ਵਾਰ ਗੁਰੂ ਜੀ ਨੰਗੀ ਤਲਵਾਰ ਲੈ ਕੇ ਬਾਹਰ ਨਹੀਂ ਨਿਕਲੇ ਸਨ, ਬਲਕਿ ਉਨ੍ਹਾਂ ਦੀ ਤਲਵਾਰ ਮਿਆਨ ਵਿਚ ਸੀ ਅਤੇ ਉਨ੍ਹਾਂ ਦੇ ਨਾਲ ਉਨ੍ਹਾਂ ਵਰਗਾ ਹੀ ਰੂਪ ਧਾਰੀ, ਉਨ੍ਹਾਂ ਵਰਗਾ ਹੀ ਸੁਨਹਿਰੀ ਕੇਸਰੀ ਲਿਬਾਸ ਪਾਈ, ਪੰਜ ਹੋਰ ਸਿੱਖ ਸਨ।



ਉਨ੍ਹਾਂ ਇਕ ਸਰਬਲੋਹ ਦਾ ਬਾਟਾ ਮੰਗਵਾਇਆ ਉਸ ਵਿਚ ਉੱਤਮ ਜਲ ਪਾਇਆ। ਬਾਟੇ ਪਾਸ ਬੀਰ-ਆਸਣ ਵਿਚ ਬੈਠ ਕੇ ਖੰਡਾ ਫੇਰਨ ਲੱਗੇ ਅਤੇ ਨਾਲ-ਨਾਲ ਬਾਣੀ ਦਾ ਪਾਠ ਉਚਾਰਦੇ ਗਏ। ਜਦ ਉਹ ਅੰਮ੍ਰਿਤ ਜਿਸ ਵਿਚ



ਇਲਾਹੀ ਬਾਣੀ ਅਤੇ ਗੁਰੂ ਜੀ ਦੀ ਆਤਮਕ ਸ਼ਕਤੀ ਘੁਲ ਗਈ ਤਾਂ ਮਾਤਾ ਸਾਹਿਬ ਦੇਵਾਂ ਨੇ ਇਸ ਵਿਚ ਪਤਾਸੇ ਪਾ ਦਿੱਤੇ। ਜਦ ਇਹ ਪਤਾਸੇ ਵੀ ਪੂਰਨ ਰੂਪ ਵਿਚ ਘੁਲ ਗਏ ਤਾਂ ਗੁਰੂ ਜੀ ਬਾਟਾ ਲੈ ਕੇ ਖੜੇ ਹੋ ਗਏ। ਉਨ੍ਹਾਂ ਪੰਜਾਂ ਪਿਆਰਿਆਂ ਨੂੰ ਬੀਰ-ਆਸਣ ਵਿਚ ਬੈਠਣ ਨੂੰ ਕਿਹਾ। ਬਾਟੇ ਦਾ ਅੰਮ੍ਰਿਤ ਉਨ੍ਹਾਂ ਨੇ ਪੰਜਾਂ ਸਿੱਖਾਂ ਨੂੰ ਛਕਾਇਆ ਅਤੇ ਉਸ ਅੰਮ੍ਰਿਤ ਦੇ ਛਿੱਟੇ ਉਨ੍ਹਾਂ ਦੀਆਂ ਅੱਖਾਂ ਅਤੇ ਸਰੀਰ ਤੇ ਮਾਰੇ। ਫਿਰ ਉਨ੍ਹਾਂ ਨੇ ਅੰਮ੍ਰਿਤ ਨੂੰ ਉਨ੍ਹਾਂ ਦੇ ਕੇਸਾਂ ਅਤੇ ਜੂੜੇ ਵਿਚ ਪਾਇਆ।

ਪੰਜਾਂ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਜੀ ਨੇ ਉਨ੍ਹਾਂ ਨੂੰ ਆਦੇਸ਼ ਦਿੱਤਾ ਕਿ ਉਹ ਆਪਣੀ ਹੱਥੀਂ ਅੰਮ੍ਰਿਤ ਉਨ੍ਹਾਂ ਨੂੰ ਛਕਾਉਣ।

ਫਿਰ ਉਨ੍ਹਾਂ ਪੰਜਾਂ ਪਿਆਰਿਆਂ ਨੇ ਗੁਰੂ ਜੀ ਨੂੰ ਅੰਮ੍ਰਿਤ ਛਕਾਇਆ। ਗੁਰੂ ਜੀ ਨੇ ਫਿਰ ਫੁਰਮਾਇਆ, "ਅੱਜ ਤੋਂ ਤੁਸੀਂ ਸਾਰੇ ਸ਼ੇਰ ਹੋ, ਅੱਜ ਤੋ ਤੁਹਾਡੀਆਂ ਸਭ ਜਾਤਾਂ ਪਾਤਾਂ ਖਤਮ ਹੋ ਗਈਆਂ ਹਨ, ਅੱਜ ਤੋਂ ਤੁਹਾਡੀ ਜਾਤ ਖਾਲਸਾ ਹੈ ਅਤੇ ਤੁਸੀਂ ਸਾਰੇ 'ਸਿੰਘ' ਹੋ। ਇਸ ਲਈ ਤੁਹਾਡੇ ਨਾਵਾਂ ਨਾਲ 'ਦਾਸ, ਚੰਦ, ਰਾਮ' ਆਦਿ ਨਹੀਂ ਲੱਗੇਗਾ ਬਲਕਿ ਹਰ ਇਕ ਦੇ ਨਾਂ ਨਾਲ ਸਿੰਘ ਲੱਗੇਗਾ, ਇਸ ਤਰ੍ਹਾਂ ਉਨ੍ਹਾਂ ਪੰਜਾਂ ਸਿੱਖਾਂ ਦੇ ਨਾਵਾਂ ਨਾਲ ਸਿੰਘ ਲਾ ਕੇ ਉਹ ਆਪ ਵੀ ਗੋਬਿੰਦ ਰਾਏ ਤੋਂ ਗੁਰੂ ਗੋਬਿੰਦ ਸਿੰਘ ਹੋ ਗਏ।

ਬਾਅਦ ਵਿਚ ਉਨ੍ਹਾਂ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਤਿਆਰ ਕਰਨ ਲਈ ਕਿਹਾ ਅਤੇ ਉਹ ਅੰਮ੍ਰਿਤ ਬਾਕੀ ਸੰਗਤ ਨੂੰ ਛਕਾਇਆ ਗਿਆ। ਇਸ ਤਰ੍ਹਾਂ ਕੁਝ ਦਿਨਾਂ ਵਿਚ ਲੱਖਾਂ ਸਿੱਖ ਅੰਮ੍ਰਿਤ ਛੱਕ ਕੇ ਸਿੰਘ ਸੱਜ ਗਏ।

ਹਰ ਇਕ ਸਿੱਖ ਨੂੰ ਉਨ੍ਹਾਂ ਪੰਜ ਕਕਾਰ ਬਖਸ਼ੇ ਅਤੇ ਇਨ੍ਹਾਂ ਕਕਾਰਾਂ ਨੂੰ ਹਰ ਸਮੇਂ ਨਾਲ ਰੱਖਣ ਦਾ ਆਦੇਸ਼ ਦਿੱਤਾ। ਇਹ ਪੰਜ ਕਕਾਰ ਹਨ- ਕੇਸ, ਕੰਘਾ, ਕੜਾ, ਕੱਛ ਅਤੇ ਕਿਰਪਾਨ।

ਜਿਨ੍ਹਾਂ ਪੰਜਾਂ ਸਿੱਖਾਂ ਨੇ ਗੁਰੂ ਜੀ ਨੂੰ ਆਪਣੇ ਸੀਸ ਭੇਟ ਕੀਤੇ ਸਨ, ਗੁਰੂ ਜੀ ਨੇ ਉਨ੍ਹਾਂ ਨੂੰ ਪੰਜ ਪਿਆਰੇ ਕਹਿ ਕੇ ਸਤਕਾਰਿਆ। ਇਹ ਪੰਜ ਪਿਆਰੇ ਵੀ ਸਿੱਖ ਧਰਮ ਦੇ ਨਾਲ ਹੀ ਅਮਰ ਹੋ ਗਏ ਹਨ। ਅੱਜ ਕਿਤੇ ਵੀ ਅਰਦਾਸ ਹੋਵੇ ਤਾਂ ਇਨ੍ਹਾਂ ਪੰਜਾਂ ਪਿਆਰਿਆਂ ਨੂੰ ਜ਼ਰੂਰ ਯਾਦ ਕੀਤਾ ਜਾਂਦਾ ਹੈ। ਇਨ੍ਹਾਂ ਪੰਜਾਂ ਪਿਆਰਿਆਂ ਦਾ ਨਾਂ, ਚਾਰ





ਸਾਹਿਬਜ਼ਾਦਿਆਂ ਤੋਂ ਵੀ ਪਹਿਲਾਂ ਆਉਂਦਾ ਹੈ।

ਗੁਰੂ ਜੀ ਨੇ ਅੰਮ੍ਰਿਤ ਛਕਾਉਣ ਵਿਚ ਇਸਤਰੀ ਮਰਦ ਦਰਮਿਆਨ ਕੋਈ ਭਿੰਨ–ਭੇਤ ਨਾ ਰਖਿਆ। ਜਿਹੜੇ ਮਰਦ ਅੰਮ੍ਰਿਤ ਛੱਕਦੇ ਸਨ ਉਨ੍ਹਾਂ ਦੇ ਨਾਂ ਦੇ ਪਿੱਛੇ ਸਿੰਘ ਲੱਗ ਜਾਂਦਾ ਹੈ ਅਤੇ ਇਸਤਰੀਆਂ ਦੇ ਨਾਂ ਪਿੱਛੇ ਕੌਰ ਲੱਗ ਜਾਂਦਾ ਹੈ। ਅੰਮ੍ਰਿਤ ਛੱਕ ਕੇ ਅਬਲਾ ਅਤੇ ਕਮਜ਼ੋਰ ਇਸਤਰੀਆਂ ਵੀ ਸ਼ੇਰਨੀਆਂ ਬਣ ਜਾਂਦੀਆਂ ਹਨ।

ਉਸ ਸਮੇਂ ਮਾਝੇ ਦੀ ਸੰਗਤ ਦਾ ਇਕ ਜੱਥਾ ਆਨੰਦਪੁਰ ਵੱਲ ਜਾ ਰਿਹਾ ਸੀ। ਉਸ ਜੱਥੇ ਦੇ ਨਾਲ ਇਕ ਦੀਪ ਕੌਰ ਨਾਮੀਂ ਬੀਬੀ ਵੀ ਸੀ। ਇਹ ਜੱਥਾ ਪਿੰਡ ਤਲੱਬਣ ਲਾਗੇ ਇਕ ਖੂਹ ਤੇ ਬਹਿ ਕੇ ਜਲ ਪਾਣੀ ਛਕਣ ਲੱਗ ਪਿਆ। ਪਰ ਉਸ ਬੀਬੀ ਨੂੰ ਕਿਉਂਕਿ ਪਿਆਸ ਨਹੀਂ ਸੀ ਉਹ ਨਾਮ ਦਾ ਸਿਮਰਨ ਕਰਦੀ ਹੌਲੀ–ਹੌਲੀ ਅੱਗੇ ਤੁਰੀ ਗਈ। ਪਰ ਹਾਲੇ ਉਹ ਥੋੜ੍ਹਾ ਹੀ ਦੂਰ ਅੱਗੇ ਗਈ ਸੀ ਕਿ ਚਾਰ ਮੁਸਲਮਾਨ ਲੁਟੇਰਿਆਂ ਨੇ ਉਸ ਨੂੰ ਇਕੱਲੀ ਸਮਝ ਕੇ ਆ ਦਬੋਚਿਆ। ਉਹ ਡਰੀ ਨਹੀਂ, ਉਸ ਝੱਟ ਆਪਣੇ ਹੱਥ ਤੋਂ ਇਕ ਕੰਗਣ ਲਾਹ ਕੇ ਪਰ੍ਹਾਂ ਸੁੱਟਿਆ ਤਾਂ ਜਦ ਇਕ ਲੁਟੇਰਾ ਉਸ ਕੰਗਣ ਨੂੰ ਫੜਨ ਲੱਗਾ ਤਾਂ ਉਸ ਅੱਖ ਦੇ ਫੋਰ ਵਿਚ ਤਲਵਾਰ ਕੱਢ ਕੇ ਉਸ ਦੀ ਧੌਣ ਲਾਹ ਦਿੱਤੀ। ਦੂਸਰੇ ਲੁਟੇਰੇ ਇਕ ਦਮ ਭੈਭੀਤ ਹੋ ਗਏ। ਉਹ ਆਪਣੀਆਂ ਡੱਬਾਂ ਵਿਚੋਂ ਹਾਲੇ ਛੁਰੇ ਕੱਢਣ ਹੀ ਲੱਗੇ ਸਨ ਕਿ ਉਸ ਦੋ ਹੋਰ ਲੁਟੇਰਿਆਂ ਨੂੰ ਪਾਰ ਬੁਲਾਇਆ। ਚੌਥਾ ਜਦ ਭੱਜਣ ਲੱਗਾ ਤਾਂ ਉਸ ਉੱਤੇ ਵੀ ਉਸ ਜ਼ੋਰ ਦੀ ਵਾਰ ਕੀਤਾ, ਪਰ ਉਹ ਬੱਚ ਗਿਆ ਅਤੇ ਬੀਬੀ ਦੀਪ ਕੌਰ ਨਾਲ ਹੱਥੋਪਾਈ ਹੋ ਗਿਆ ਅਤੇ ਉਸ ਦੇ ਤਲਵਾਰ ਵਾਲੇ ਹੱਥ ਨੂੰ ਉਸ ਥੰਮ੍ਹ ਲਿਆ। ਪਰ ਬੀਬੀ ਦੀਪ ਕੌਰ ਵਿਚ ਅੰਮ੍ਰਿਤ ਦੀ ਇਲਾਹੀ ਸ਼ਕਤੀ ਚੰਡੀ ਦਾ ਰੂਪ ਧਾਰ ਗਈ ਸੀ, ਉਸ ਨੇ ਅੱਖ ਦੇ ਫੋਰ ਵਿਚ ਉਸ ਨੂੰ ਥੱਲੇ ਸੁੱਟ ਕੇ ਉਸ ਦੀ ਹਿੱਕ ਉੱਤੇ ਬੈਠ ਕੇ ਤਲਵਾਰ ਉਸ ਦੀ ਛਾਤੀ ਵਿਚ ਖੋਭ ਦਿੱਤੀ।

ਪਹਾੜੀ ਰਾਜੇ ਗੁਰੂ ਜੀ ਦੀ ਖਾਲਸਈ ਫੌਜ ਨੂੰ ਵੇਖ ਕੇ ਖਿੱਝ ਗਏ ਅਤੇ ਇਕੱਠੇ ਹੋ ਕੇ ਲੜਾਈ ਵਾਸਤੇ ਤਿਆਰ ਹੋ ਗਏ। ਪਰ ਜਦ ਮੈਦਾਨੀ ਲੜਾਈ ਵਿਚ ਪਹਾੜੀਆਂ ਨੂੰ ਬਹੁਤ ਮਾਰ ਪਈ ਅਤੇ ਰੰਘੜ ਅਤੇ ਗੁਜਰ ਮੈਦਾਨ ਛੱਡ ਕੇ ਭੱਜ ਗਏ। ਅਖੀਰ ਪਹਾੜੀ ਰਾਜਿਆਂ ਨੇ ਆਨੰਦਪੁਰ ਸ਼ਹਿਰ ਦੁਆਲੇ ਘੇਰਾ ਪਾ ਲਿਆ। ਉਨ੍ਹਾਂ ਨੇ ਮਹੀਨੇ ਤੱਕ ਘੇਰਾ





ਪਾ ਛੱਡਿਆ ਪਰ ਕੁਝ ਹਾਸਲ ਨਾ ਹੋਇਆ। ਅਖੀਰ ਉਨ੍ਹਾਂ ਨੇ ਸੋਚਿਆ ਕਿ ਕਿਸੇ ਤਰ੍ਹਾਂ ਕਿਲ੍ਹੇ ਦਾ ਦਰਵਾਜ਼ਾ ਤੋੜਿਆ ਜਾਵੇ।

ਉਨ੍ਹਾਂ ਇਕ ਹਾਥੀ ਨੂੰ ਕਾਫੀ ਭੰਗ ਅਤੇ ਸ਼ਰਾਬ ਪਿਲਾਈ। ਉਸ ਦਾ ਸਾਰਾ ਸਰੀਰ ਲੋਹੇ ਦੇ ਜ਼ਰਾਬਖਤਰਾਂ ਨਾਲ ਢੱਕ ਦਿੱਤਾ। ਉਸ ਦੇ ਮੱਥੇ ਉਤੇ ਲੋਹੇ ਦੀਆਂ ਢਾਲਾਂ ਤੇ ਹੋਰ ਸ਼ਸਤਰ ਬੰਨ੍ਹ ਦਿੱਤੇ। ਹਾਥੀ ਨੂੰ ਆਪਨੀਆਂ ਪਹਾੜੀ ਫੌਜਾਂ ਦੇ ਅੱਗੇ ਲਾ ਕੇ ਦਰਵਾਜ਼ੇ ਵੱਲ ਧੱਕ ਦਿੱਤਾ।

ਗੁਰੂ ਸਾਹਿਬ ਨੂੰ ਜਦ ਪਤਾ ਲੱਗਾ ਕਿ ਮਸਤ ਹਾਥੀ ਕਿਲ੍ਹੇ ਦਾ ਗੇਟ ਭੰਨਣ ਵਾਸਤੇ ਆ ਰਿਹਾ ਹੈ ਤਾਂ ਉਨ੍ਹਾਂ ਨੇ ਆਪਨੇ ਇਕ ਪਰਖੇ ਹੋਏ ਸੂਰਬੀਰ ਭਾਈ ਬਚਿੱਤਰ ਸਿੰਘ ਦੀ ਜ਼ਿੰਮੇਂਵਾਰੀ ਲਾਈ ਕਿ ਉਹ ਮਸਤ ਹਾਥੀ ਦਾ ਟਾਕਰਾ ਕਰਨ।

ਭਾਈ ਬਚਿੱਤਰ ਸਿੰਘ ਅਥਾਹ ਬਲਵਾਨ, ਸੂਰਮਾ ਅਤੇ ਦਲੇਰ ਸੀ। ਗੁਰੂ ਜੀ ਨੇ ਉਸ ਨੂੰ ਇਕ ਸ਼ਕਤੀਸ਼ਾਲੀ ਘੋੜਾ ਦਿੱਤਾ ਅਤੇ ਇਕ ਨਾਗਣੀ ਬਰਛਾ ਸੌਂਪਿਆ।

ਭਾਈ ਬਚਿੱਤਰ ਸਿੰਘ ਅਕਾਲ ਪੁਰਖ ਅਤੇ ਗੁਰੂ ਜੀ ਦਾ ਨਾਂ ਲੈ ਕੇ ਕਿਲ੍ਹੇ ਵਿਚੋਂ ਬਾਹਰ ਆ ਗਿਆ। ਮਸਤ ਹਾਥੀ ਗੇਟ ਵੱਲ ਝੂਮਦਾ ਆ ਰਿਹਾ ਸੀ। ਭਾਈ ਸਾਹਿਬ ਨੇ ਘੋੜੇ ਨੂੰ ਅੱਡੀ ਲਾ ਕੇ ਹਾਥੀ ਵੱਲ ਵਧਾਇਆ ਅਤੇ ਨੇੜੇ ਜਾ ਕੇ ਰਕਾਬਾਂ ਤੇ ਭਾਰ ਪਾ ਕੇ ਸਾਰੇ ਜ਼ੋਰ ਨਾਲ ਬਰਛਾ ਹਾਥੀ ਦੇ ਮੱਥੇ ਵਿਚ ਮਾਰਿਆ। ਨਾਗਣੀ ਫੌਲਾਦੀ ਬਰਛਾ ਹਾਥੀ ਦੀਆਂ ਢਾਲਾਂ ਨੂੰ ਵਿੰਨ੍ਹਦਾ ਹੋਇਆ, ਉਸ ਦੇ ਮੱਥੇ ਵਿਚ ਖੁਭ ਗਿਆ। ਹਾਥੀ ਨੂੰ ਜਦ ਪੀੜ ਹੋਈ ਅਤੇ ਜਦ ਉਸ ਆਪਨੇ ਸਾਹਮਣੇ ਇਕ ਸ਼ੇਰ ਵਾਂਗ ਗੱਜਦੇ ਹੋਏ ਸਿੰਘ ਨੂੰ ਵੇਖਿਆ ਤਾਂ ਉਹ ਚੰਘਾੜਦਾ ਹੋਇਆ ਪਿਛਾਂਹ ਭੱਜ ਤੁਰਿਆ। ਹਾਥੀ ਆਪਨੀਆਂ ਫੌਜਾਂ ਨੂੰ ਲਤਾੜਦਾ ਜਿਧਰ ਮੂੰਹ ਹੋਇਆ ਓਧਰ ਹੀ ਭੱਜਾ ਜਾ ਰਿਹਾ ਸੀ। ਉਸ ਦੇ ਪਿੱਛੇ ਗੱਜਦਾ ਹੋਇਆ ਭਾਈ ਬਚਿੱਤਰ ਸਿੰਘ ਘੋੜੇ ਤੇ ਚੜ੍ਹਿਆ ਇੰਝ ਹਾਕਰਾਂ ਮਾਰ ਰਿਹਾ ਸੀ ਜਿਵੇਂ ਉਹ ਆਪਨੇ ਖੇਤ ਵਿਚੋਂ ਕਿਸੇ ਸੂਰ ਨੂੰ ਭਜਾ ਰਿਹਾ ਹੋਵੇ। ਓਧਰ ਸਿੱਖ ਫੌਜ ਵੀ ਤਿਆਰ ਬੈਠੀ ਸੀ, ਜਦ ਉਨ੍ਹਾਂ ਹਾਥੀ ਨੂੰ ਭੱਜਦਾ ਹੋਇਆ ਵੇਖਿਆ ਤਾਂ ਉਹ ਲਲਕਾਰੇ ਮਾਰਦੇ ਪਹਾੜੀਆਂ ਉਤੇ ਆ ਚੜ੍ਹੇ। ਪਹਾੜੀਆਂ ਨੂੰ ਤਾਂ ਹੁਣ ਪਤਾ ਹੀ ਨਹੀਂ ਲੱਗ ਰਿਹਾ ਸੀ ਕਿ ਕਿਥੇ ਲੁਕਣ, ਚਾਰ-ਚੁਫੇਰੇ ਆਪਨੀਆਂ ਜਾਨਾਂ ਬਚਾਉਂਦੇ ਭੱਜ ਗਏ। ਕਈ ਰਾਜੇ ਮਾਰੇ ਗਏ ਅਤੇ ਅਨੇਕਾਂ ਪਹਾੜੀਏ ਜ਼ਖਮੀ ਹੋ ਗਏ।

ਗੁਰੂ ਸਾਹਿਬ ਭਾਈ ਬਜਿੱਤਰ ਸਿੰਘ ਦੀ ਇਸ ਬਹਾਦਰੀ ਉੱਤੇ ਬਹੁਤ ਖੁਸ਼ ਹੋਏ ਅਤੇ ਉਨ੍ਹਾਂ ਉਸ ਨੂੰ ਥਾਪੜਾ ਦਿੱਤਾ।

ਪਹਾੜੀ ਰਾਜਿਆਂ ਦੀ ਬੇਨਤੀ ਤੇ ਔਰੰਗਜ਼ੇਬ ਨੇ ਸ਼ਾਹੀ ਫੌਜਾਂ ਨੂੰ ਪਹਾੜੀਆਂ ਦੀ ਸਹਾਇਤਾ ਵਾਸਤੇ ਭੇਜਿਆ,



ਪਰ ਉਸ ਦੇ ਹਾਕਮਾਂ ਨੂੰ ਬਾਰ-ਬਾਰ ਹਾਰ ਦਾ ਮੂੰਹ ਵੇਖਣਾ ਪੈਂਦਾ ਸੀ।

ਔਰੰਗਜ਼ੇਬ ਨੇ ਇਸ ਹਾਰ ਤੋਂ ਖਿੱਝ ਕੇ ਇਕ ਵੱਡੀ ਫੌਜ ਦੇ ਕੇ ਆਨੰਦਪੁਰ ਨੂੰ ਫਤਹਿ ਕਰਨ ਵਾਸਤੇ ਭੇਜਿਆ। ਇਸ ਤਰ੍ਹਾਂ ਇਕ ਵੱਡੀ ਲੜਾਈ ਆਰੰਭ ਹੋ ਗਈ। ਦੋਵੇਂ ਪਾਸੀ ਸੈਂਕੜੇ ਜ਼ਖਮੀ ਹੁੰਦੇ ਸਨ ਜਾਂ ਮਰਦੇ ਸਨ।

ਇਨ੍ਹਾਂ ਲੜਾਈਆਂ ਵਿਚ ਇਕ ਐਸਾ ਇਨਸਾਨ ਵੀ ਸੀ ਜਿਹੜਾ ਲੜਦਾ ਨਹੀਂ ਸੀ, ਬਲਕਿ ਜ਼ਖਮੀਆਂ ਦੀ ਸੇਵਾ ਸੰਭਾਲ ਕਰਦਾ ਸੀ। ਇਹ ਗੁਰਮੁਖ ਸਿੱਖ ਭਾਈ ਘਨਈਆ ਜੀ ਸੀ। ਉਹ ਪਿੰਡ ਸੋਦਰਾ ਜ਼ਿਲ੍ਹਾ ਗੁਜਰਾਂਵਾਲੇ ਦੇ ਰਹਿਣ ਵਾਲੇ ਸਨ। ਬੜੇ ਸ਼ਾਂਤ ਸੁਭਾਵ ਅਤੇ ਭਜਨੀਕ ਹੋਣ ਕਰਕੇ ਉਨ੍ਹਾਂ ਦਾ ਮਨ ਕਤਲੋ-ਗਾਰਿਤ ਵਿਚ ਨਹੀਂ ਲੱਗਦਾ ਸੀ। ਉਨ੍ਹਾਂ ਨੇ ਮਲ੍ਹਮ ਪੱਟੀ ਅਤੇ ਜ਼ਖਮੀਆਂ ਦਾ ਇਲਾਜ ਕਰਨ ਦਾ ਕੰਮ ਸਿਖਿਆ ਸੀ। ਸਿੰਘਾਂ ਦੀਆਂ ਲੜਾਈਆਂ ਵਿਚ ਜਦ ਉਹ ਜ਼ਖਮੀ ਅਤੇ ਤੜਪਦੇ ਸੂਰਬੀਰਾਂ ਨੂੰ ਵੇਖਦੇ ਤਾਂ ਉਨ੍ਹਾਂ ਦਾ ਮਨ ਪਸੀਜ ਜਾਂਦਾ ਸੀ। ਇਸ ਲਈ ਜਿਥੇ ਵੀ ਲੜਾਈ ਹੁੰਦੀ ਸੀ, ਉਹ ਆਪਣੇ ਸਾਥੀਆਂ ਨੂੰ ਲੈ ਕੇ ਪਾਣੀ ਦੀਆਂ ਮਸ਼ਕਾਂ ਭਰ ਕੇ ਜ਼ਖਮੀਆਂ ਨੂੰ ਪਾਣੀ ਪਿਆਉਂਦੇ ਅਤੇ ਮਲ੍ਹਮ ਪੱਟੀ ਕਰਦੇ।

ਇਕ ਵਾਰ ਕੁਝ ਸਿੱਖਾਂ ਨੇ ਗੁਰੂ ਸਾਹਿਬ ਪਾਸ ਜਾ ਕੇ ਸ਼ਿਕਾਇਤ ਕੀਤੀ ਕਿ ਭਾਈ ਘਨਈਆ ਵੈਰੀਆਂ ਦੀ ਮਦਦ ਕਰਦਾ ਹੈ। ਉਹ ਵੈਰੀ ਦੀ ਫੌਜ ਦੇ ਫੱਟੜਾਂ ਨੂੰ ਪਾਣੀ ਪਿਆਉਂਦਾ ਹੈ ਅਤੇ ਮਲ੍ਹਮ ਪੱਟੀ ਕਰਦਾ ਹੈ ਅਤੇ ਕਈ ਰਾਜ਼ੀ ਹੋ ਕੇ ਫਿਰ ਸਾਡੇ ਨਾਲ ਲੜਨ ਲੱਗ ਜਾਂਦੇ ਹਨ।

ਗੁਰੂ ਜੀ ਨੇ ਭਾਈ ਘਨਈਏ ਨੂੰ ਬੁਲਾਇਆ ਤੇ ਸਿੱਖਾਂ ਦੀ ਸ਼ਿਕਾਇਤ ਬਾਰੇ ਪੁੱਛਿਆ। ਭਾਈ ਘਨਈਏ ਨੇ ਬੇਨਤੀ ਕੀਤੀ, "ਹੇ ਸੱਚੇ ਪਾਤਸ਼ਾਹ! ਮੈਨੂੰ ਜ਼ਖਮੀ ਹੋਏ ਸਾਰੇ ਬੰਦੇ ਆਪ ਜੀ ਦਾ ਰੂਪ ਹੀ ਦਿੱਸਦੇ ਹਨ। ਇਸ ਲਈ ਮੈਂ ਨਾ ਤਾਂ ਕਿਸੇ ਵੈਰੀ ਜਾਂ ਮਿੱਤਰ ਦੀ ਸੇਵਾ ਕਰਦਾ ਹਾਂ, ਮੈਂ ਤਾਂ ਹਰ ਵੇਲੇ ਆਪ ਦੀ ਹੀ ਸੇਵਾ ਕਰਦਾ ਹਾਂ।"



ਭਾਈ ਘਨਈਏ ਦੇ ਇਸ ਉੱਤਰ ਨਾਲ ਗੁਰੂ ਜੀ ਬਹੁਤ ਖੁਸ਼ ਹੋਏ ਅਤੇ ਉਨ੍ਹਾਂ ਨੇ ਉਸ ਨੂੰ ਥਾਪੜਾ ਦਿੱਤਾ ਅਤੇ ਕਿਹਾ, "ਭਾਈ ਘਨਈਆ ਤੂੰ ਧੰਨ ਹੈਂ, ਤੂੰ



ਆਪਣਾ ਜਨਮ ਸਫਲਾ ਕਰ ਲਿਆ ਹੈ।" ਉਨ੍ਹਾਂ ਸਮਿਆਂ ਵਿਚ ਰੈਡ ਕਰਾਸ ਆਦਿ ਸੁਸਾਇਟੀਆਂ ਨਹੀਂ ਹੁੰਦੀਆਂ ਸਨ, ਜਿਹੜੀਆਂ ਜ਼ਖਮੀਆਂ ਅਤੇ ਬਿਮਾਰਾਂ ਦੀ ਸੇਵਾ ਸੰਭਾਲ ਕਰ ਸਕਦੀਆਂ, ਇਸ ਲਈ ਭਾਈ ਘਨਈਏ ਨੂੰ ਰੈਡ ਕਰਾਸ ਦਾ ਮੋਢੀ ਸਮਝਿਆ ਜਾਂਦਾ ਹੈ।

ਜਦ ਸ਼ਾਹੀ ਫੌਜਾਂ ਨੂੰ ਖੁਲ੍ਹੀ ਲੜਾਈ ਵਿਚ ਬਾਰ-ਬਾਰ ਹਾਰ ਦਾ ਮੂੰਹ ਵੇਖਣਾ ਪਿਆ ਤਾਂ ਉਨ੍ਹਾਂ ਸੋਚਿਆ ਕਿ ਕਿਸੇ ਤਰ੍ਹਾਂ ਆਨੰਦਪੁਰ ਦੇ ਕਿਲ੍ਹੇ ਨੂੰ ਘੇਰ ਲਿਆ ਜਾਵੇ ਅਤੇ ਕਿਲ੍ਹੇ ਦਾ ਰਾਸ਼ਨ ਪਾਣੀ ਬੰਦ ਕਰਕੇ ਸਿੱਖ ਫੌਜਾਂ ਨੂੰ ਹਥਿਆਰ ਸੁੱਟਣ ਲਈ ਮਜਬੂਰ ਕੀਤਾ ਜਾਵੇ।

ਜਦ ਇਹ ਘੇਰਾ ਕਾਫੀ ਦਿਨ ਚਲਦਾ ਰਿਹਾ ਤਾਂ ਕਿਲ੍ਹੇ ਦੇ ਵਸਨੀਕਾਂ ਨੂੰ ਕਾਫੀ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ। ਜਦ ਪਹਾੜੀਆਂ ਅਤੇ ਮੁਗਲਾਂ ਨੂੰ ਇਸ ਬਾਰੇ ਸੰਕੇਤ ਮਿਲੇ ਤਾਂ ਉਨ੍ਹਾਂ ਗਊ ਅਤੇ ਕੁਰਾਨ ਦੀਆਂ ਕਸਮਾਂ ਦੇ ਕੇ ਕਿਲ੍ਹੇ ਵਿਚ ਸੁਨੇਹੇ ਭੇਜੇ ਕਿ ਸਿੱਖ ਕਿਲ੍ਹਾ ਛੱਡ ਕੇ ਚਲੇ ਜਾਣ ਉਹ ਉਨ੍ਹਾਂ ਨੂੰ ਕੁਝ ਨਹੀਂ ਕਹਿਣਗੇ। ਸਿੱਖਾਂ ਵੀ ਗੁਰੂ ਜੀ ਨੂੰ ਇਹ ਸਲਾਹ ਮੰਨਣ ਲਈ ਕਿਹਾ, ਪਰ ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਇਨ੍ਹਾਂ ਪਹਾੜੀਆਂ ਅਤੇ ਮੁਗਲਾਂ ਉੱਤੇ ਕਿਸੇ ਪ੍ਰਕਾਰ ਦਾ ਵੀ ਇਤਬਾਰ ਨਹੀਂ ਕੀਤਾ ਜਾ ਸਕਦਾ। ਪਰ ਸੰਗਤ ਦੇ ਜ਼ੋਰ ਦੇਣ ਤੇ ਉਨ੍ਹਾਂ ਵੀ ਇਕ ਚਾਲ ਖੇਡੀ। ਉਨ੍ਹਾਂ ਕਿਲ੍ਹੇ ਵਿਚ ਜੋ ਵੀ ਗੰਦ-ਮੰਦ ਪੁਰਾਣੇ ਕਪੜੇ ਅਤੇ ਪੁਰਾਣੇ ਛਿੱਤਰ ਪਏ ਸਨ, ਘੋੜਿਆਂ ਅਤੇ ਬੌਲਦਾਂ ਦੀਆਂ ਪਿੱਠਾਂ ਤੇ ਰੱਖ ਕੇ ਉਨ੍ਹਾਂ ਦੇ ਸਿਰਾਂ ਤੇ ਮਸਾਲਾਂ ਬੰਨ੍ਹ ਕੇ ਕੀਮਤੀ ਸਾਮਾਨ ਵਜੋਂ ਕਿਲ੍ਹੇ ਤੋਂ ਬਾਹਰ ਭੇਜ ਦਿੱਤੇ। ਫੌਜੀਆਂ ਨੇ ਜਦ ਇਹ ਕੀਮਤੀ ਸਾਮਾਨ ਜਾਂਦਾ ਵੇਖਿਆ ਤਾਂ ਉਹ ਟੁੱਟ ਕੇ ਪੈ ਗਏ, ਪਰ ਜਦ ਉਨ੍ਹਾਂ ਗੰਦਗੀ ਦੀਆਂ ਭਰੀਆਂ ਛੱਟਾਂ ਨੂੰ ਫਰੋਲਿਆ ਤਾਂ ਉਹ ਬਹੁਤ ਸ਼ਰਮਿੰਦੇ ਹੋਏ। ਸਿੰਘਾਂ ਵੀ ਗੁਰੂ ਜੀ ਦੀ ਇਸ ਚਾਲ ਤੋਂ ਸਬਕ ਲਿਆ ਅਤੇ ਉਨ੍ਹਾਂ ਦਾ ਪੱਕਾ ਯਕੀਨ ਹੋ ਗਿਆ ਕਿ ਇਨ੍ਹਾਂ ਵੈਰੀਆਂ ਤੇ ਭਰੋਸਾ ਨਹੀਂ ਕੀਤਾ ਜਾ ਸਕਦਾ।

ਅਖੀਰ ਸਿੱਖਾਂ ਦਾ ਮਾੜਾ ਹਾਲ ਵੇਖ ਕੇ ਅਤੇ ਝੂਠੀਆਂ ਕਸਮਾਂ ਉੱਤੇ ਭਰੋਸਾ ਕਰਕੇ ਗੁਰੂ ਜੀ ਨੇ ਕਿਲ੍ਹਾ ਖਾਲੀ ਕਰ





ਦਿੱਤਾ ਅਤੇ ਚਮਕੌਰ ਪਹੁੰਚ ਗਏ।

ਗੁਰੂ ਜੀ ਕੱਚੀ ਗੜ੍ਹੀ ਵਿਚ ਮੋਰਚੇ ਲਾ ਕੇ ਬੈਠ ਗਏ। ਰਾਤ ਪੈਂਦਿਆਂ ਦਸ ਲੱਖ ਦੇ ਕਰੀਬ ਸ਼ਾਹੀ ਫੌਜ ਨੇ ਗੜ੍ਹੀ ਨੂੰ ਆ ਘੇਰਾ ਪਾਇਆ। ਗੁਰੂ ਜੀ ਪਾਸ ਕੇਵਲ ਚਾਲੀ ਪੰਜਾਹ ਸਿੱਖ ਸਨ। ਵੈਰੀਆਂ ਅੱਗੇ ਇਹ ਤੁੱਛ ਗਿਣਤੀ ਕੀ ਕਰ ਸਕਦੀ ਸੀ। ਪਰ ਜਦ ਉਹ ਗੜ੍ਹੀ ਦੇ ਨੇੜੇ ਪੁੱਜੇ ਤਾਂ ਸਿੰਘਾਂ ਨੇ ਬੰਦੂਕਾਂ ਅਤੇ ਤੀਰਾਂ ਦੀ ਵਾਛੜ ਕਰ ਦਿੱਤੀ, ਕੁਝ ਮਿੰਟਾਂ ਵਿਚ ਹੀ ਸੈਂਕੜੇ ਵੈਰੀ ਢੇਰ ਹੋ ਗਏ। ਗੁਰੂ ਜੀ ਚੋਣਵੇਂ ਅਤੇ ਸਿਰ-ਕੱਢ ਸੂਰਮਿਆਂ ਨੂੰ ਚੁਣ-ਚੁਣ ਮਾਰ ਰਹੇ ਸਨ।

ਅੰਤ ਵਿਚ ਸ਼ਾਹੀ ਫੌਜ ਨੇ ਗੜ੍ਹੀ ਦਾ ਦਰਵਾਜ਼ਾ ਤੋੜਨ ਦਾ ਫੈਸਲਾ ਕੀਤਾ, ਪਰ ਗੁਰੂ ਜੀ ਪੰਜਾਂ ਸਿੱਖਾਂ ਦਾ ਇਕ ਜੱਥਾ ਮੁਕਾਬਲਾ ਕਰਨ ਲਈ ਭੇਜਦੇ ਜਿਹੜੇ ਸੈਂਕੜੇ ਵੈਰੀਆਂ ਨੂੰ ਲਤਾੜਦੇ ਸ਼ਹੀਦ ਹੋ ਜਾਂਦੇ। ਇਸ ਤਰ੍ਹਾਂ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਗੁਰੂ ਜੀ ਪਾਸੋਂ ਆਗਿਆ ਪ੍ਰਾਪਤ ਕਰਕੇ ਵੈਰੀਆਂ ਦੇ ਆਹੂ ਲਾਹੁੰਦੇ ਸ਼ਹੀਦੀ ਪਾ ਗਏ। ਫਿਰ ਜਦ ਪੰਜ ਪਿਆਰੇ ਹੀ ਰਹਿ ਗਏ ਤਾਂ ਉਨ੍ਹਾਂ ਨੇ ਗੁਰਮਤਾ ਕਰਕੇ ਗੁਰੂ ਜੀ ਨੂੰ ਮਜਬੂਰ ਕੀਤਾ ਕਿ ਉਹ ਕਿਲ੍ਹਾ ਛੱਡ ਕੇ ਚਲੇ ਜਾਣ ਅਤੇ ਖਾਲਸੇ ਦੀ ਅਗਵਾਈ ਕਰਨ। ਪੰਜਾਂ ਪਿਆਰਿਆਂ ਦੀ ਆਗਿਆ ਅਨੁਸਾਰ ਗੁਰੂ ਜੀ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਸਮੇਤ ਕਿਲ੍ਹੇ ਤੋਂ ਬਾਹਰ ਆ ਗਏ। ਭਾਈ ਸੰਗਤ ਸਿੰਘ, ਜਿਨ੍ਹਾਂ ਦੀ ਸ਼ਕਲ ਗੁਰੂ ਸਾਹਿਬ ਨਾਲ ਮਿਲਦੀ ਸੀ, ਨੂੰ ਆਪਣੇ ਸਥਾਨ ਤੇ ਬਿਠਾ ਦਿੱਤਾ ਅਤੇ ਆਪਣੇ ਵਲੋਂ ਉਸ ਨੂੰ ਕੁਝ ਤੀਰ ਵੀ ਬਖਸ਼ੇ।

ਗੁਰੂ ਜੀ ਚਲਦੇ-ਚਲਦੇ ਮਾਛੀਵਾੜੇ ਪੁੱਜੇ, ਜਿਥੇ ਉਨ੍ਹਾਂ ਇਕ ਖੂਹ ਤੋਂ ਪਾਣੀ ਪੀਤਾ ਅਤੇ ਉਥੇ ਆਰਾਮ ਕਰਨ ਨੂੰ ਸੌਂ ਗਏ। ਇਥੇ ਹੀ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਉਨ੍ਹਾਂ ਨੂੰ ਆ ਮਿਲੇ। ਗੁਰੂ ਜੀ ਮਾਛੀਵਾੜੇ ਆਪਣੇ ਇਕ ਮਸੰਦ ਗੁਲਾਬੇ ਦੇ ਘਰ ਚਲੇ ਗਏ। ਫਿਰ ਉਹ ਨਬੀ ਖਾਂ ਤੇ ਗਨੀ ਖਾਂ ਦੀ ਬੇਨਤੀ 'ਤੇ ਉਨ੍ਹਾਂ ਦੇ ਘਰ ਚਲੇ ਗਏ।

ਇਕ ਮਾਈ ਨੇ ਗੁਰੂ ਜੀ ਨੂੰ ਇਕ ਖੱਦਰ ਦਾ ਥਾਨ ਭੇਟ ਕੀਤਾ ਸੀ। ਉਨ੍ਹਾਂ ਨੇ ਸਲਾਹ ਦਿੱਤੀ ਕਿ ਇਸ ਖੱਦਰ ਨੂੰ ਨੀਲਾ ਰੰਗਿਆ ਜਾਵੇ। ਉਸ ਨੀਲੇ ਖੱਦਰ ਦੇ ਗੁਰੂ ਜੀ ਤੇ ਬਾਕੀ ਸਿੱਖਾਂ ਦੇ ਚੋਲੇ ਤਿਆਰ ਕੀਤੇ ਗਏ। ਇਹ ਪੁਸ਼ਾਕੇ ਪਾ ਕੇ ਗੁਰੂ ਜੀ ਅਤੇ ਉਨ੍ਹਾਂ ਦੇ ਸਾਥੀਆਂ ਨੇ ਆਪਣੇ ਕੇਸ ਪਿਛਾਂਹ ਨੂੰ ਸੁੱਟ ਲਏ। ਇਸ ਤਰ੍ਹਾਂ ਭੇਸ ਧਾਰਨ ਕਰਕੇ ਗੁਰੂ ਜੀ ਇਕ ਪਾਲਕੀ ਵਿਚ ਬਹਿ ਗਏ। ਭਾਈ ਧਰਮ ਸਿੰਘ, ਭਾਈ ਮਾਨ ਸਿੰਘ, ਗਨੀ ਖਾਂ ਅਤੇ ਨਬੀ ਖਾਂ ਨੇ ਪਾਲਕੀ ਨੂੰ ਮੋਢਿਆਂ ਤੇ ਚੁੱਕ ਲਿਆ ਅਤੇ ਭਾਈ ਦਇਆ ਸਿੰਘ ਪਿਛੇ ਚੌਰ ਕਰਦਾ ਜਾਂਦਾ ਸੀ। ਜਿਹੜਾ ਵੀ ਕੋਈ ਪੁਛਦਾ ਸੀ





ਉਸ ਨੂੰ ਇਹੋ ਦੱਸਦੇ ਸਨ ਕਿ ਉਹ ਆਪਣੇ ਉੱਚ ਦੇ ਪੀਰ ਨੂੰ ਲਿਜਾ ਰਹੇ ਹਨ। ਚਲਦੇ-ਚਲਦੇ ਗੁਰੂ ਜੀ ਰਾਏ ਕੋਟ ਵਿਖੇ ਭਾਈ ਰਾਏ ਕਲ੍ਹਾ ਦੇ ਪਾਸ਼ ਠਹਿਰੇ। ਉਹ ਮੁਸਲਮਾਨ ਜੱਟ ਸੀ ਪਰ ਗੁਰੂ ਜੀ ਦਾ ਵੱਡਾ ਸ਼ਰਧਾਲੂ ਸੀ। ਉਸ ਨੇ ਗੁਰੂ ਸਾਹਿਬ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਦੇ ਕਹਿਣ ਤੇ ਉਸ ਆਪਣੇ ਨੌਕਰ ਨੂਰੇ ਨੂੰ ਸਰਹੰਦ ਭੇਜਿਆ ਤਾਂਕਿ ਉਹ ਮਾਤਾ ਗੁਜਰੀ ਅਤੇ ਛੋਟੇ ਸਾਹਿਬਜ਼ਾਦਿਆਂ ਬਾਰੇ ਪਤਾ ਲਿਆਵੇ। ਨੂਰਾ ਛੇਤੀ ਹੀ ਵਾਪਿਸ ਆ ਗਿਆ ਅਤੇ ਉਸ ਦੱਸਿਆ ਕਿ ਦੋਹਾਂ ਸਾਹਿਬਜ਼ਾਦਿਆਂ ਨੂੰ ਸਰਹੰਦ ਦੇ ਨਵਾਬ ਨੇ ਸ਼ਹੀਦ ਕਰ ਦਿੱਤਾ ਹੈ ਅਤੇ ਮਾਤਾ ਗੁਜਰੀ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਹਾਲ ਸੁਣ ਕੇ ਆਪਣੇ ਪੋਤਰਿਆਂ ਪਾਸ ਪਹੁੰਚ ਗਏ ਹਨ।

ਗੁਰੂ ਸਾਹਿਬ ਰਾਏ ਕੋਟ ਤੋਂ ਚੱਲ ਕੇ ਪਿੰਡ ਦੀਨੇ ਕਾਂਗੜ ਆ ਗਏ। ਇਥੇ ਗੁਰੂ ਹਰਿਗੋਬਿੰਦ ਸਾਹਿਬ ਦੇ ਇਕ ਗੁਰਸਿੱਖ ਰਾਇ ਜੋਧ ਦੇ ਤਿੰਨ ਪੋਤਰੇ ਰਹਿੰਦੇ ਸਨ। ਇਨ੍ਹਾਂ ਤਿੰਨਾਂ ਭਰਾਵਾਂ ਦੇ ਨਾਂ ਸਨ, ਸ਼ਮੀਰਾ, ਲਖਮੀਰਾ ਅਤੇ ਤੱਖ਼ਤ ਮਲ। ਜਦ ਇਨ੍ਹਾਂ ਨੂੰ ਗੁਰੂ ਸਾਹਿਬ ਦੇ ਆਉਣ ਦਾ ਪਤਾ ਲੱਗਾ ਤਾਂ ਇਹ ਉਨ੍ਹਾਂ ਨੂੰ ਆਪਣੇ ਘਰ ਲੈ ਆਏ ਅਤੇ ਬਹੁਤ ਸੇਵਾ ਕੀਤੀ। ਇਹ ਬਹੁਤ ਬਹਾਦੁਰ ਸਨ ਅਤੇ ਕਿਸੇ ਮੁਗਲ ਜਾਂ ਸਰਹੰਦ ਦੇ ਸੂਬੇ ਤੋਂ ਡਰਦੇ ਨਹੀਂ ਸਨ। ਇਥੇ ਦੀਨੇ ਪਿੰਡ ਵਿਚ ਹੀ ਗੁਰੂ ਜੀ ਨੇ ਜ਼ਫਰਨਾਮਾ ਭਾਵ ਫ਼ਤਹਿ ਦੀ ਚਿੱਠੀ ਲਿਖੀ।

ਮਾਝੇ ਵਿਚ ਹੀ ਜਦ ਇਹ ਸੁਨੇਹਾ ਪੁੱਜਿਆ ਤਾਂ ਸੂਰਬੀਰ ਸਿੰਘਾਂ ਵਿਚ ਜੋਸ਼ ਭਰ ਗਿਆ। ਝਬਾਲ ਦੀ ਰਹਿਣ ਵਾਲੀ ਇਕ ਮਾਈ ਭਾਗੋ ਮਰਦਾਂ ਵਾਲਾ ਬਾਣਾ ਪਾ ਕੇ ਤਲਵਾਰ ਨੇਜ਼ਾ ਲੈ ਕੇ ਘੋੜੇ ਚੜ੍ਹ ਬੈਠੀ। ਉਸ ਦੇ ਨਾਲ ਹੀ ਸੁਰ ਸਿੰਘ ਦੇ ਰਹਿਣ ਵਾਲਾ ਭਾਈ ਮਹਾਂ ਸਿੰਘ, ਸਿੰਘਾਂ ਦਾ ਇਕ ਵੱਡਾ ਜੱਥਾ ਲੈ ਕੇ ਤਿਆਰ ਹੋ ਗਿਆ। ਇਸ ਇਲਾਕੇ ਦੇ ਸਿੰਘਾਂ ਨੂੰ ਜਦ ਗੁਰੂ ਜੀ ਦੇ ਪਰਿਵਾਰ ਦੀਆਂ ਸ਼ਹੀਦਿਆਂ ਦਾ ਪਤਾ ਲੱਗਾ ਤਾਂ ਉਹ ਬਹੁਤ ਰੋਹ ਵਿਚ ਆ ਗਏ ਸਨ। ਇਸ ਤੋਂ ਪਹਿਲਾਂ ਕਿ ਉਹ ਇਕ ਵੱਡੀ ਫ਼ੌਜ ਇਕੱਠੀ ਕਰਦੇ, ਉਹ ਸਿੰਘਾਂ ਦਾ ਜੱਥਾ ਲੈ ਕੇ ਵਾਹੋ-ਦਾਹੀ ਖਿਦਰਾਣੇ ਦੀ ਢਾਬ ਤੇ ਜਾ ਪੁੱਜੇ। ਇਥੇ ਇਨ੍ਹਾਂ ਨੇ ਗੁਰੂ ਸਾਹਿਬ ਦੇ ਦਰਸ਼ਨ ਦੀਦਾਰ ਕੀਤੇ ਅਤੇ ਗੁਰੂ ਸਾਹਿਬ ਪਾਸੋਂ ਮੁਆਫੀ ਮੰਗੀ ਕਿ ਉਹ ਪਹਿਲੀਆਂ ਜੰਗਾਂ ਵਿਚ ਗੁਰੂ ਸਾਹਿਬ ਦਾ ਸਾਥ ਨਹੀਂ ਦੇ ਸਕੇ। ਗੁਰੂ ਸਾਹਿਬ ਬੇਸ਼ਕ ਮਾਝੇ ਵਿਚ ਨਹੀਂ ਗਏ ਸਨ, ਪਰ ਮਾਝੇ ਦੇ ਸਿੰਘਾਂ ਦੀ ਬਹਾਦਰੀ ਦੀ ਉਹ ਕਦਰ ਕਰਦੇ ਸਨ। ਜਦ ਉਨ੍ਹਾਂ ਮਾਈ ਭਾਗੋ ਨੂੰ ਸੂਰਬੀਰਾਂ ਦੇ ਬਾਣੇ ਵਿਚ ਵੇਖਿਆ ਤਾਂ ਉਹ ਨਿਹਾਲ ਹੋ ਗਏ, "ਹੁਣ ਖਾਲਸੇ ਨੂੰ ਕੋਈ ਨਹੀਂ ਹਰਾ ਸਕਦਾ।"





ਉਨ੍ਹਾਂ ਨੂੰ ਛੇਤੀ ਹੀ ਪਤਾ ਲੱਗਾ ਕਿ ਮੁਗਲ ਸੈਨਾ ਉਨ੍ਹਾਂ ਦੇ ਬਿਲਕੁਲ ਨੇੜੇ ਆ ਗਈ ਹੈ। ਮਾਈ ਭਾਗੋ ਅਤੇ ਭਾਈ ਮਹਾਂ ਸਿੰਘ ਨੇ ਗੁਰੂ ਪਾਸ ਬੇਨਤੀ ਕੀਤੀ ਕਿ ਗੁਰੂ ਜੀ ਆਪਣੇ ਹੋਰ ਸਿੰਘਾਂ ਨੂੰ ਨਾਲ ਲੈ ਕੇ ਉੱਚੇ ਟਿੱਲੇ ਤੇ ਪਹੁੰਚ ਜਾਣ, ਵੈਰੀ ਦੇ ਪਹਿਲੇ ਹੱਲੇ ਦਾ ਉਹ ਟਾਕਰਾ ਕਰਨਗੇ। ਵੈਰੀ ਏਨਾ ਲੰਮਾ ਜੰਗਲ ਲੰਘਦਾ ਹੋਇਆ ਕਾਫੀ ਥੱਕਾ ਅਤੇ ਭੁੱਖਾ ਪਿਆਸਾ ਹੋਵੇਗਾ।

ਏਥੇ ਬੜੀ ਭਿਆਨਕ ਲੜਾਈ ਹੋਈ, ਮੁਗਲ ਫ਼ੌਜ ਬਹੁਤ ਪਿਆਸੀ ਸੀ, ਇਸ ਕਰਕੇ ਜ਼ਿਆਦਾ ਦੇਰ ਮੁਕਾਬਲਾ ਕਰਨਾ ਉਨ੍ਹਾਂ ਵਾਸਤੇ ਮੁਸ਼ਕਲ ਹੋ ਗਿਆ ਤੇ ਉਹ ਵਾਪਸ ਭੱਜ ਉੱਠੇ। ਜਦ ਲੜਾਈ ਖ਼ਤਮ ਹੋ ਗਈ ਅਤੇ ਦੁਸ਼ਮਣ ਦੀ ਸੈਨਾ ਭੱਜ ਗਈ ਤਾਂ ਗੁਰੂ ਜੀ ਲੜਾਈ ਵਾਲੇ ਸਥਾਨ ਤੇ ਆਏ ਅਤੇ ਸ਼ਹੀਦ ਹੋਏ ਸਿੰਘਾਂ ਦਾ ਮੂੰਹ ਪੂੰਝਦੇ, ਪਿਆਰ ਕਰਦੇ ਅਤੇ ਵਰ ਦੀ ਬਖਸ਼ਿਸ਼ ਕਰਦੇ। ਇਸ ਤਰ੍ਹਾਂ ਕਰਦੇ ਉਹ ਉਸ ਅਸਥਾਨ ਤੇ ਵੀ ਆਏ ਜਿਥੇ ਮਾਈ ਭਾਗੋ ਜ਼ਖਮੀ ਹਾਲਤ ਵਿਚ ਪਈ ਸੀ। ਗੁਰੂ ਜੀ ਨੇ ਆਪਣੀ ਇਸ ਸੂਰਬੀਰ ਪੁੱਤਰੀ ਦਾ ਮੂੰਹ ਸਾਫ ਕੀਤਾ, ਉਸ ਦੇ ਫੱਟਾਂ ਨੂੰ ਸਾਫ ਕਰਕੇ ਮਰ੍ਹਮ ਲਾਈ ਅਤੇ ਉਸ ਦੇ ਮੂੰਹ ਵਿਚ ਪਾਣੀ ਪਾਇਆ। ਇਸ ਲੜਾਈ ਵਿਚ ਕੁਲ ਚਾਲੀ ਸਿੰਘ ਸ਼ਹੀਦ ਹੋਏ ਸਨ, ਗੁਰੂ ਜੀ ਨੇ ਉਨ੍ਹਾਂ ਨੂੰ ਮੁਕਤੇ ਦੀ ਪਦਵੀ ਬਖਸ਼ੀ। ਬਾਅਦ ਵਿਚ ਉਹ ਹੀ ਸਥਾਨ ਮੁਕਤਸਰ ਦੇ ਰੂਪ ਵਿਚ ਪ੍ਰਗਟ ਹੋਇਆ।

ਖਿਦਰਾਣੇ ਤੋਂ ਚੱਲ ਕੇ ਲੱਖੀ ਜੰਗਲ ਵਿਚ ਕੁਝ ਸਮਾਂ ਵਿਸ਼ਰਾਮ ਕਰਕੇ ਗੁਰੂ ਜੀ ਤਲਵੰਡੀ ਸਾਬੋ ਪੁੱਜੇ। ਏਥੇ ਇਕ ਗੁਰੂ ਦਾ ਸਿੱਖ ਭਾਈ ਡੱਲਾ ਰਹਿੰਦਾ ਸੀ। ਇਹ ਬੜਾ ਅਮੀਰ ਸੀ ਅਤੇ ਇਸ ਪਾਸ ਹਜ਼ਾਰਾਂ ਨੌਕਰ-ਚਾਕਰ ਸੇਵਾ ਲਈ ਹਾਜ਼ਰ ਰਹਿੰਦੇ ਸਨ। ਤਲਵੰਡੀ ਪੁੱਜਣ ਤੇ ਇਸ ਗੁਰੂ ਸਾਹਿਬ ਦਾ ਬਹੁਤ ਆਦਰ ਮਾਣ ਕੀਤਾ। ਗੁਰੂ ਜੀ ਦੀ ਪ੍ਰੇਰਨਾ ਨਾਲ ਅੰਮ੍ਰਿਤ ਛੱਕ ਕੇ ਇਹ ਡੱਲੇ ਤੋਂ ਡੱਲਾ ਸਿੰਘ ਬਣ ਗਿਆ। ਡੱਲਾ ਸਿੰਘ ਦਾ ਆਪਣੇ ਇਲਾਕੇ ਵਿਚ ਬਹੁਤ ਪ੍ਰਭਾਵ ਸੀ। ਇਸ ਕਰਕੇ ਨਵਾਬ ਸਰਹੰਦ ਉਸ ਤੋਂ ਭੈਅ ਖਾਂਦਾ ਸੀ। ਗੁਰੂ ਸਾਹਿਬ ਏਥੇ ਲਗਭਗ ਨੌਂ ਮਹੀਨੇ ਰਹੇ ਅਤੇ ਏਥੇ ਮਾਤਾ ਸੁੰਦਰ ਕੌਰ ਅਤੇ ਮਾਤਾ ਸਾਹਿਬ ਕੌਰ ਆਪ ਜੀ ਨੂੰ ਆ ਮਿਲੇ।





ਏਥੇ ਸ਼ਾਂਤ ਮਾਹੌਲ ਮਿਲਣ ਕਰਕੇ ਗੁਰੂ ਜੀ ਨੇ ਜ਼ਿਆਦਾ ਸਮਾਂ ਪੜ੍ਹਾਈ ਲਿਖਾਈ ਵਿਚ ਲਾ ਦਿੱਤਾ। ਏਥੇ ਵੱਡੇ-ਵੱਡੇ ਵਿਦਵਾਨ ਇਕੱਤਰ ਹੋ ਗਏ ਅਤੇ ਆਨੰਦਪੁਰ ਸਾਹਿਬ ਵਾਂਗ ਇਹ ਸਥਾਨ ਵੀ ਵਿਦਿਆ ਦਾ ਕੇਂਦਰ ਬਣ ਗਿਆ। ਇਥੇ ਹੀ ਉਨ੍ਹਾਂ ਗੁਰੂ ਗ੍ਰੰਥ ਸਾਹਿਬ ਨੂੰ ਅੰਤਮ ਰੂਪ ਦਿੱਤਾ। ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕਈ ਬੀੜਾਂ ਤਿਆਰ ਕਰਵਾਈਆਂ।

ਦਮਦਮਾ ਸਾਹਿਬ ਤੋਂ ਗੁਰੂ ਜੀ ਦੱਖਣ ਵੱਲ ਚੱਲ ਪਏ। ਜਦ ਗੁਰੂ ਜੀ ਨਾਂਦੇੜ ਪਹੁੰਚੇ ਤਾਂ ਉਹ ਵੀ ਆਪਣੇ ਕੁਝ ਸਿੰਘਾਂ ਨੂੰ ਨਾਲ ਲੈ ਕੇ ਮਾਧੋਦਾਸ ਦੇ ਡੇਰੇ ਪਹੁੰਚ ਗਏ। ਬੈਰਾਗੀ ਮਾਧੋ ਦਾਸ ਉਸ ਸਮੇਂ ਡੇਰੇ ਵਿਚ ਨਹੀਂ ਸੀ, ਉਸ ਦਾ ਸੁੰਦਰ ਪਲੰਘ ਅੰਦਰ ਵਿਛਿਆ ਪਿਆ ਸੀ। ਗੁਰੂ ਜੀ ਕਿਸੇ ਨੂੰ ਪੁੱਛੇ ਬਗੈਰ ਡੇਰੇ ਦੇ ਅੰਦਰ ਗਏ ਅਤੇ ਸੁੰਦਰ ਪਲੰਘ ਤੇ ਜਾ ਬਿਰਾਜੇ। ਜਦ ਉਸ ਦੇ ਚੇਲਿਆਂ ਨੇ ਕੁਝ ਵਿਰੋਧਤਾ ਕੀਤੀ ਤਾਂ ਸਿੰਘਾਂ ਦੇ ਅੱਠ-ਅੱਠ ਫੁੱਟ ਲੰਮੇ ਬਰਛਿਆਂ ਅਤੇ ਨੇਜ਼ਿਆਂ ਨੂੰ ਵੇਖ ਕੇ ਭੱਜ ਗਏ। ਉਹ ਝੱਟ ਹੀ ਮਾਧੋ ਦਾਸ ਬੈਰਾਗੀ ਨੂੰ ਲੈ ਆਏ। ਮਾਧੋ ਦਾਸ ਬੈਰਾਗੀ ਨੂੰ ਆਪਣੇ ਆਪ ਤੇ ਬਹੁਤ ਘੁਮੰਡ ਸੀ। ਉਸ ਨੇ ਆਪਣੀਆਂ ਸਾਰੀਆਂ ਰਿੱਧੀਆਂ-ਸਿੱਧੀਆਂ ਵਰਤੀਆਂ ਪਰ ਉਹ ਗੁਰੂ ਸਾਹਿਬ ਦੇ ਪਲੰਘ ਨੂੰ ਨਾ ਹਿਲਾ ਸਕਿਆ। ਬਾਅਦ ਵਿਚ ਉਹ ਗੁਰੂ ਜੀ ਦੇ ਚਰਨੀਂ ਆ ਲੱਗਾ ਤੇ ਗੁਰੂ ਜੀ ਨੇ ਉਸ ਨੂੰ ਆਪਣਾ ਸਿੱਖ ਬਣਾ ਲਿਆ ਤੇ ਬੈਰਾਗੀ ਮਾਧੋ ਦਾਸ, ਇਕ ਮਹਾਨ ਸੂਰਮਾ ਬੰਦਾ ਸਿੰਘ ਬਹਾਦਰ ਬਣ ਗਿਆ।

ਗੁਰੂ ਜੀ ਨੇ ਉਸ ਨੂੰ ਪੰਜਾਬ ਦੇ ਸਾਰੇ ਹਾਲਾਤ ਦੱਸੇ ਅਤੇ ਕਿਹਾ ਕਿ ਤੇਰੀ ਇਸ ਕੁਟੀਆ ਦੀ ਪਵਿੱਤਰਤਾ ਦਾ ਕੀ ਲਾਭ ਜੇ ਪੰਜਾਬ ਵਿਚ ਘਰ-ਘਰ ਵਰਲਾਪ ਹੋ ਰਹੇ ਹੋਣ। ਬੰਦੇ ਵਿਚ ਜੋਸ਼ ਭਰ ਗਿਆ ਅਤੇ ਉਹ ਬਾਰ-ਬਾਰ ਬੇਨਤੀ ਕਰਨ ਲੱਗਾ ਕਿ ਮੈਨੂੰ ਆਗਿਆ ਦੇਵੋ ਮੈਂ ਪੰਜਾਬ ਵਿਚ ਜਾ ਕੇ ਉਨ੍ਹਾਂ ਜ਼ਾਲਮਾਂ ਦਾ ਲਹੂ ਪੀ ਲਵਾਂਗਾ।

ਜਦ ਉਹ ਗੁਰੂ ਜੀ ਦੀ ਪਰਖ ਤੇ ਪੂਰਾ ਉਤਰਿਆ ਤਾਂ ਗੁਰੂ ਜੀ ਨੇ ਪੰਜ ਸਿੰਘ ਬਾਬਾ ਵਿਨੋਦ ਸਿੰਘ, ਬਾਬਾ ਕਾਨ੍ਹ ਸਿੰਘ, ਬਾਬਾ ਬਾਜ਼ ਸਿੰਘ, ਬਾਬਾ ਦਇਆ ਸਿੰਘ ਅਤੇ ਬਾਬਾ ਰਣ ਸਿੰਘ ਉਸ ਦੇ ਸਲਾਹਕਾਰ ਥਾਪੇ। ਆਪਣੇ ਭੱਥੇ ਵਿਚੋਂ





ਉਸ ਨੂੰ ਪੰਜ ਤੀਰ ਬਖਸ਼ੇ ਅਤੇ ਆਦੇਸ਼ ਕੀਤਾ ਕਿ ਜੋ ਕੁਝ ਕਰਨਾ ਹੈ ਇਨ੍ਹਾਂ ਪੰਜਾਂ ਸਿੰਘਾਂ ਦੀ ਸਲਾਹ ਨਾਲ ਹੀ ਕਰਨਾ ਹੈ। ਸਭ ਤੋਂ ਜ਼ਰੂਰੀ ਹੈ ਕਿ ਜੱਤ ਰੱਖਣਾ, ਪਰਾਈ ਇਸਤਰੀ ਨੂੰ ਮਾਂ ਭੈਣ ਸਮਝਣਾ, ਸਿੱਖੀ ਰਹਿਤ ਵਿਚ ਪੱਕੇ ਰਹਿਣਾ, ਮਨ, ਬਚਨ ਅਤੇ ਕਰਮ ਕਰਕੇ ਪਵਿੱਤਰ ਰਹਿਣਾ, ਆਪਣੇ ਆਪ ਨੂੰ ਪੰਥ ਦਾ ਦਾਸ ਸਮਝਣਾ, ਆਪਣੇ ਆਪ ਨੂੰ ਗੁਰੂ ਨਹੀਂ ਕਹਾਉਣਾ ਅਤੇ ਪੰਜ ਪਿਆਰਿਆਂ ਦੇ ਆਦੇਸ਼ ਨੂੰ ਗੁਰੂ ਦਾ ਆਦੇਸ਼ ਸਮਝਣਾ।

ਬੰਦਾ ਸਿੰਘ ਬਹਾਦਰ ਨੇ ਇਹ ਸਭ ਕੁਝ ਪਰਵਾਨ ਕੀਤਾ ਅਤੇ ਗੁਰੂ ਸਾਹਿਬ ਅੱਗੇ ਮੱਥਾ ਟੇਕ ਕੇ ਚੋਣਵੇਂ ਸਿੰਘ ਲੈ ਕੇ ਪੰਜਾਬ ਵੱਲ ਚੱਲ ਪਿਆ।

ਸਰਹੰਦ ਦਾ ਨਵਾਬ ਵਜ਼ੀਰ ਖਾਂ, ਬਾਦਸ਼ਾਹ ਬਹਾਦਰ ਸ਼ਾਹ ਅਤੇ ਗੁਰੂ ਸਾਹਿਬ ਵਿਚ ਨੇੜਤਾ ਹੋਣ ਕਰਕੇ ਬਹੁਤ ਘਬਰਾ ਗਿਆ ਸੀ। ਉਹ ਡਰਦਾ ਸੀ ਕਿ ਗੁਰੂ ਸਾਹਿਬ ਦੇ ਮਾਸੂਮ ਬੱਚਿਆਂ ਨੂੰ ਕਤਲ ਕਰਨ ਦੇ ਜੁਰਮ ਵਿਚ ਉਸ ਨੂੰ ਸਜ਼ਾ ਮਿਲੇਗੀ। ਇਸ ਲਈ ਗੁਰੂ ਸਾਹਿਬ ਦੇ ਪੰਜਾਬ ਆਉਣ ਤੋਂ ਪਹਿਲਾਂ ਹੀ ਉਹ ਉਨ੍ਹਾਂ ਨੂੰ ਕਿਸੇ ਤਰ੍ਹਾਂ ਖਤਮ ਕਰਨਾ ਚਾਹੁੰਦਾ ਸੀ।

ਪਹਿਲਾਂ ਉਸ ਨੇ ਇਕ ਪਠਾਣ ਭੇਜਿਆ ਕਿ ਉਹ ਗੁਰੂ ਸਾਹਿਬ ਨੂੰ ਧੋਖੇ ਫਰੇਬ ਨਾਲ ਰਾਹ ਵਿਚ ਖਤਮ ਕਰ ਦੇਵੇ, ਪਰ ਉਹ ਸਫਲਤਾ ਪ੍ਰਾਪਤ ਨਾ ਕਰ ਸਕਿਆ। ਫਿਰ ਉਸ ਜਮਸ਼ੈਦ ਖਾਂ ਅਤੇ ਗੁਲ ਮੁਹੰਮਦ ਖਾਂ ਨਾਂ ਦੇ ਦੋ ਪਠਾਣਾਂ ਨੂੰ ਭੇਜਿਆ। ਇਨ੍ਹਾਂ ਪਠਾਣਾਂ ਨੇ ਪਹਿਲਾਂ ਮਾਤਾ ਸੁੰਦਰ ਕੌਰ ਕੋਲ ਪਹੁੰਚ ਕੇ ਗੁਰੂ ਜੀ ਦੇ ਟਿਕਾਣੇ ਦਾ ਪਤਾ ਕੀਤਾ ਅਤੇ ਫਿਰ ਉਹ ਨਾਂਦੇੜ ਵੱਲ ਚੱਲ ਪਏ।



ਜਿਸ ਸਮੇਂ ਉਹ ਨਾਂਦੇੜ ਪੁੱਜੇ ਤਾਂ ਉਸ ਸਮੇਂ ਗੁਰੂ ਸਾਹਿਬ ਪੰਜਾਬ ਵਾਪਿਸ ਆਉਣ ਦੀਆਂ ਤਿਆਰੀਆਂ ਕਰ ਰਹੇ ਸਨ। ਇਸ ਲਈ ਉਨ੍ਹਾਂ ਨੇ ਮਨ ਬਣਾਇਆ ਕਿ ਜਿੰਨੀ ਛੇਤੀ ਹੋ ਸਕੇ, ਗੁਰੂ ਸਾਹਿਬ ਨੂੰ ਖਤਮ ਕੀਤਾ ਜਾਵੇ।

ਗੁਰੂ ਸਾਹਿਬ ਦਾ ਵਿਸ਼ਵਾਸ ਜਿੱਤਣ ਲਈ ਉਹ ਰੋਜ਼ ਗੁਰੂ ਸਾਹਿਬ ਦੇ ਦਰਬਾਰ ਵਿਚ ਆਉਣ ਲੱਗੇ ਅਤੇ ਆਮ ਸਿੰਘਾਂ ਨਾਲ ਘੁੱਲ–ਮਿਲ ਗਏ। ਇਕ ਦਿਨ ਮੌਕਾ ਤਾੜ ਕੇ ਉਹ ਗੁਰੂ ਸਾਹਿਬ ਦੇ ਤੰਬੂ ਵਿਚ ਬੈਠ ਗਏ। ਗੁਰੂ ਸਾਹਿਬ ਪਾਸ ਇਕ ਟਹਿਲੀਆ ਮੌਜੂਦ ਸੀ। ਜਦ ਉਹ ਕੁਝ ਕੰਮ ਲਈ ਬਾਹਰ ਗਿਆ ਤਾਂ ਜਮਸ਼ੈਦ ਖਾਂ ਨੇ ਝੱਟ ਹੀ ਆਪਣੀ ਕਟਾਰ ਨਾਲ ਗੁਰੂ ਸਾਹਿਬ ਦੇ ਢਿੱਡ ਤੇ ਵਾਰ ਕੀਤਾ। ਹਾਲੇ ਉਹ ਦੂਸਰਾ ਵਾਰ ਕਰਨ ਹੀ ਵਾਲਾ ਸੀ ਕਿ ਗੁਰੂ ਸਾਹਿਬ ਨੇ ਆਪਣੇ ਸਿਰਹਾਣੇ ਪਈ ਤਲਵਾਰ ਫੜ ਕੇ ਉਸ ਨੂੰ ਖਤਮ ਕਰ ਦਿੱਤਾ। ਗੁਰੂ ਜੀ ਦੇ ਕੁਝ ਸਮੇਂ ਬਾਅਦ ਹੀ ਜ਼ਖਮ ਭਰ ਗਏ ਅਤੇ ਗੁਰੂ ਸਾਹਿਬ ਠੀਕ ਹੋ ਗਏ। ਗੁਰੂ ਸਾਹਿਬ ਦੀ ਕੁਸ਼ਲਤਾ ਦੀ ਖਬਰ ਸੁਣ ਕੇ ਬਹੁਤ ਦੂਰ–ਦੂਰ ਤੋਂ ਸਿੱਖ ਸ਼ਰਧਾਲੂ ਆਉਣ ਲੱਗੇ। ਪਰ ਇਕ ਦਿਨ ਜਦ ਗੁਰੂ ਜੀ ਤੀਰ ਕਮਾਨ ਦਾ ਚਿੱਲਾ ਖਿੱਚਣ ਲੱਗੇ ਤਾਂ ਜ਼ਖਮ ਫਿਰ ਪਾਟ ਗੁਏ। ਗੁਰੂ ਸਾਹਿਬ ਨੇ ਹੁਣ ਅਨੁਭਵ ਕਰ ਲਿਆ ਸੀ ਕਿ ਉਨ੍ਹਾਂ ਦਾ ਅੰਤਮ ਸਮਾਂ ਨੇੜੇ ਆ ਗਿਆ ਹੈ।

ਉਨ੍ਹਾਂ ਸਾਰੀ ਸੰਗਤ ਨੂੰ ਬੁਲਾ ਕੇ ਦਿਲਾਸਾ ਦਿੱਤਾ ਅਤੇ ਜਿਹੜਾ ਗੁਰੂ ਗ੍ਰੰਥ ਸਾਹਿਬ ਉਹ ਨਾਲ ਲੈ ਕੇ ਗਏ ਸਨ, ਉਸ ਅੱਗੇ ਪੰਜ ਪਤਾਸੇ ਅਤੇ ਇਕ ਨਾਰੀਅਲ ਰੱਖ ਕੇ ਮੱਥਾ ਟੇਕ ਦਿੱਤਾ। ਉਨ੍ਹਾਂ ਸਭ ਸੰਗਤਾਂ ਨੂੰ ਦੱਸਿਆ ਕਿ ਅੱਜ ਤੋਂ ਤੁਹਾਡਾ ਸ਼ਬਦੀ ਗੁਰੂ ਗ੍ਰੰਥ ਸਾਹਿਬ ਹੈ, ਜਿਹੜਾ ਵੀ ਪ੍ਰਭੂ ਨੂੰ ਪਾਉਣਾ ਚਾਹੇਗਾ ਅਤੇ ਇਸ ਦੁਨੀਆਂ ਦੇ ਭਵਸਾਗਰ ਨੂੰ ਪਾਰ ਕਰਨ ਦੀ ਲਾਲਸਾ ਕਰੇਗਾ, ਉਹ ਗੁਰੂ ਗ੍ਰੰਥ ਸਾਹਿਬ ਵਿਚੋਂ ਲਏ ਸ਼ਬਦ ਦੇ ਅਭਿਆਸ ਨਾਲ ਪਾਰ ਹੋ ਜਾਵੇਗਾ।

ਉਨ੍ਹਾਂ ਕਿਹਾ ਜਿਹੜਾ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰੇਗਾ, ਉਸ ਨੂੰ ਗੁਰੂ ਸਾਹਿਬ ਦੇ ਭਰਪੂਰ ਦਰਸ਼ਨ ਹੋਣਗੇ। ਅੱਜ ਵੀ ਅਰਦਾਸ ਸਮੇਂ ਅਸੀਂ ਗੁਰੂ ਜੀ ਦੇ ਆਦੇਸ਼ ਵਾਲੇ ਉਹ ਵਾਕ ਪੜ੍ਹਦੇ ਹਾਂ ਜਿਨ੍ਹਾਂ ਵਿਚ ਗੁਰੂ ਵਲੋਂ ਸਾਨੂੰ ਗੁਰੂ ਗ੍ਰੰਥ ਸਾਹਿਬ ਮੰਨਣ ਦੀ ਆਗਿਆ ਹੋਈ ਹੈ।





# ਪ੍ਰਸ਼ਨ-ਉੱਤਰ

1. ਗੁਰੂ ਨਾਨਕ ਦੇਵ ਜੀ ਦੇ ਪਿਤਾ ਜੀ ਅਤੇ ਮਾਤਾ ਜੀ ਦੇ ਕੀ ਨਾਮ ਸਨ?
2. ਉਸ ਦਾਈ ਦਾ ਕੀ ਨਾਮ ਸੀ, ਜਿਹੜੀ ਗੁਰੂ ਨਾਨਕ ਜੀ ਦੇ ਅਵਤਾਰ ਧਾਰਨ ਸਮੇਂ ਹਾਜ਼ਰ ਸੀ?
3. ਜੋਤਸ਼ ਲਾਉਣ ਸਮੇਂ ਪੰਡਿਤ ਹਰਿਦਿਆਲ ਨੇ ਕੀ ਭਵਿਖਬਾਣੀ ਕੀਤੀ?
4. ਤਲਵੰਡੀ ਦੇ ਹਾਕਮ ਦਾ ਕੀ ਨਾਂ ਸੀ?
5. ਉਸ ਹਕੀਮ ਦਾ ਕੀ ਨਾਂ ਸੀ ਜਿਹੜਾ ਗੁਰੂ ਨਾਨਕ ਦੇਵ ਜੀ ਦੀ ਨਬਜ਼ ਵੇਖਣ ਆਇਆ ਸੀ?
6. ਗੁਰੂ ਨਾਨਕ ਦੇਵ ਜੀ ਦੇ ਸੁਲਤਾਨਪੁਰ ਵਿਖੇ ਮੋਧੀ ਬਣਨ ਸਮੇਂ ਨਵਾਬ ਕੌਣ ਸੀ?
7. ਗੁਰੂ ਜੀ ਦੀਆਂ ਉਦਾਸੀਆਂ (ਲੰਮੀਆਂ ਯਾਤਰਾਵਾਂ) ਸਮੇਂ ਉਨ੍ਹਾਂ ਦੇ ਨਾਲ ਕੌਣ-ਕੌਣ ਸਨ?
8. ਗੁਰੂ ਨਾਨਕ ਦੇਵ ਜੀ ਦੇ ਸਮੇਂ ਕਿਸ ਬਾਦਸ਼ਾਹ ਨੇ ਭਾਰਤ ਤੇ ਹਮਲਾ ਕੀਤਾ?
9. ਗੁਰੂ ਨਾਨਕ ਦੇਵ ਜੀ ਨੇ ਆਪਣਾ ਉਤਰਾਧਿਕਾਰੀ ਕਿਸ ਨੂੰ ਚੁਣਿਆ?
10. ਗੁਰੂ ਨਾਨਕ ਦੇਵ ਜੀ ਦੇ ਵੱਡੇ ਸਾਹਿਬਜ਼ਾਦੇ ਦਾ ਕੀ ਨਾਮ ਸੀ?
11. ਉਹ ਕਸਬੇ ਦਾ ਕੀ ਨਾਮ ਹੈ, ਜਿਥੇ ਬੈਠ ਕੇ ਗੁਰੂ ਅੰਗਦ ਦੇਵ ਜੀ ਨੇ ਸਿੱਖੀ ਦਾ ਪ੍ਰਚਾਰ ਕੀਤਾ?
12. ਗੁਰੂ ਅੰਗਦ ਦੇਵ ਜੀ ਨੇ ਆਪਣੀ ਗੁਰਿਆਈ ਸਮੇਂ ਕਿਹੜੇ ਮੁੱਖ ਕਾਰਜ ਕੀਤੇ?
13. ਗੁਰੂ ਅੰਗਦ ਦੇਵ ਜੀ ਨੇ ਕਿਸ ਨੂੰ ਆਪਣਾ ਉਤਰਾਧਿਕਾਰੀ ਸਥਾਪਿਤ ਕੀਤਾ?
14. ਗੁਰੂ ਅੰਗਦ ਦੇਵ ਜੀ ਦੀ ਸੁਪਤਨੀ ਦਾ ਕੀ ਨਾਮ ਸੀ?
15. ਕਿਹੜਾ ਮੁਗਲ ਬਾਦਸ਼ਾਹ ਗੁਰੂ ਅੰਗਦ ਦੇਵ ਜੀ ਨੂੰ ਖਡੂਰ ਵਿਚ ਆ ਕੇ ਮਿਲਿਆ?
16. ਕਿਹੜਾ ਮੁਗਲ ਬਾਦਸ਼ਾਹ ਗੁਰੂ ਅਮਰਦਾਸ ਜੀ ਨੂੰ ਗੋਇੰਦਵਾਲ ਵਿਚ ਆ ਕੇ ਮਿਲਿਆ?
17. ਗੁਰੂ ਅਮਰਦਾਸ ਜੀ ਦੇ ਵੱਡੇ ਸਾਹਿਬਜ਼ਾਦੇ ਦਾ ਕੀ ਨਾਮ ਸੀ?
18. ਅੰਮ੍ਰਿਤਸਰ ਸ਼ਹਿਰ ਨੂੰ ਕਿਸ ਨੇ ਵਸਾਇਆ?
19. ਕਿਸ ਗੁਰੂ ਸਾਹਿਬ ਨੂੰ ਬਾਬਾ ਸ੍ਰੀ ਚੰਦ ਜੀ ਮਿਲੇ?

20. ਕਿਸ ਗੁਰੂ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਕੀਤਾ?

21. ਸਿੱਖਾਂ ਦੇ ਛੇਵੇਂ ਗੁਰੂ ਸਾਹਿਬ ਦਾ ਕੀ ਨਾਮ ਸੀ?

22. ਸ੍ਰੀ ਹਰਿਮੰਦਰ ਸਾਹਿਬ ਦਾ ਨੀਂਹ ਪੱਥਰ ਕਿਸ ਨੇ ਰੱਖਿਆ?

23. ਸਿੱਖਾਂ ਦੇ ਸਤਵੇਂ ਗੁਰੂ ਸਾਹਿਬ ਕੌਣ ਸਨ?

24. ਅਠਵੇਂ ਗੁਰੂ ਜੀ ਕਿਥੇ ਜੋਤੀ ਜੋਤ ਸਮਾਏ?

25. ਕਿਸ ਨੇ ਐਲਾਨ ਕੀਤਾ ਕਿ ਉਸ ਨੇ ਨੌਂਵੇਂ ਗੁਰੂ ਜੀ ਨੂੰ ਲੱਭ ਲਿਆ ਹੈ?

26. ਗੁਰੂ ਤੇਗ ਬਹਾਦਰ ਜੀ ਨੇ ਕਿਸ ਕਾਰਨ ਸ਼ਹੀਦੀ ਪ੍ਰਾਪਤ ਕੀਤੀ?

27. ਉਸ ਸ਼ਹਿਰ ਦਾ ਕੀ ਨਾਮ ਹੈ, ਜਿਸ ਨੂੰ ਗੁਰੂ ਤੇਗ ਬਹਾਦਰ ਜੀ ਨੇ ਵਸਾਇਆ?

28. ਉਨ੍ਹਾਂ ਸਿੱਖਾਂ ਦੇ ਕੀ ਨਾਮ ਸਨ, ਜਿਨ੍ਹਾਂ ਗੁਰੂ ਤੇਗ ਬਹਾਦਰ ਜੀ ਦੇ ਨਾਲ ਸ਼ਹੀਦੀ ਪ੍ਰਾਪਤ ਕੀਤੀ?

29. ਗੁਰੂ ਗੋਬਿੰਦ ਸਿੰਘ ਜੀ ਨੇ ਕਿੱਥੇ ਅਵਤਾਰ ਧਾਰਿਆ?

30. ਗੁਰੂ ਗੋਬਿੰਦ ਸਿੰਘ ਜੀ ਨੇ ਕਿਵੇਂ ਖਾਲਸੇ ਦੀ ਸਿਰਜਣਾ ਕੀਤੀ?



31. ਪੰਜਾਂ ਪਿਆਰਿਆਂ ਦੇ ਨਾਮ ਦੱਸੋ?

32. ਪੰਜਾਂ ਕਕਾਰਾਂ ਦੇ ਨਾਮ ਦੱਸੋ?

33. ਗੁਰੂ ਗੋਬਿੰਦ ਸਿੰਘ ਜੀ ਦੇ ਉਤਰਾਧਿਕਾਰੀ ਦਾ ਨਾਮ ਦੱਸੋ?

34. ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਦੇ ਨਾਮ ਲਿਖੋ?

35. ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਜੀ ਦਾ ਕੀ ਨਾਮ ਹੈ?

36. ਦਸ ਗੁਰੂ ਸਾਹਿਬਾਨ ਦੇ ਨਾਮ ਦੱਸੋ?

37. ਨੰਦੇੜ ਤੋਂ ਗੁਰੂ ਗੋਬਿੰਦ ਸਿੰਘ ਜੀ ਨੇ ਕੁਝ ਸਿੰਘਾਂ ਨੂੰ ਪੰਜਾਬ ਵੱਲ ਭੇਜਿਆ, ਉਨ੍ਹਾਂ ਸਿੱਖਾਂ ਦਾ ਜਥੇਦਾਰ ਕੌਣ ਸੀ?

38. ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਿਥੇ ਮੁੜ ਸੰਪਾਦਿਤ ਕੀਤਾ?

39. ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਰਨ ਸਮੇਂ ਕਿਹੜੇ ਸਿੱਖਾਂ ਨੇ ਉਨ੍ਹਾਂ ਦੀ ਸਹਾਇਤਾ ਕੀਤੀ?

40. ਜਿਸ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਅਰਜਨ ਦੇਵ ਨੇ ਸੰਪਾਦਨ ਕੀਤਾ ਸੀ, ਉਸ ਦਾ ਲਿਖਾਰੀ ਕੌਣ ਸੀ?

